ੴ ਸਤਿਗੁਰ ਪ੍ਰਸਾਦਿ ॥





# ਨਦਰਿ ਕਰੇ ਸਚੁ ਪਾਈਐ


ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'


ਦੇ

ਚੋਣਵੇਂ ਲੈਕਚਰ


ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-



ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 978-81-7601-933-0

ਪਹਿਲੀ ਐਡੀਸ਼ਨ ਸਤੰਬਰ 2008

ਭੇਟਾ : **100-00**



ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjs@vsnl.com, csjsexports@vsnl.com

csjssales@hotmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਅੱਠ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ *'ਨਦਰਿ ਕਰੇ ਸਚਿ ਪਾਈਐ'* ਇਸ ਸਲੋਕ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਹਿੰਦੇ ਹਨ, ਤੇਰੀ ਨਦਰ ਹੋ ਜਾਏ ਤਾਂ ਸੱਚਾ ਨਾਮ ਮਿਲੇਗਾ। ਤੇਰੇ ਨਾਮ ਤੋਂ ਬਿਨਾਂ ਕੀ ਸਾਕ। ਨਾਮ ਵੀ ਇਕ ਸਾਕ ਹੈ। ਜਿਥੇ ਸਰੀਰ ਦਾ ਸਾਕ ਟੁੱਟ ਜਾਂਦਾ ਹੈ, ਉਥੇ ਨਾਮ ਦਾ ਸਾਕ ਨਾਲ ਚੱਲਦਾ ਹੈ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਨਦਰਿ ਕਰੇ ਸਚੁ ਪਾਈਐ, ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ, ਕੇਵਲ ਨਾਮੁ ਜਪਹੁ ਰੇ ਪ੍ਰਾਨੀ, ਮਨੁ ਬੈਰਾਗਿ ਰਤਉ ਬੈਰਾਗੀ, ਮਨ ਤਨਿ ਤੇਰੀ ਟੇਕ ਹੈ, ਅਉਖੀ ਘੜੀ ਨ ਦੇਖਣ ਦੇਈ, ਸਤਿਗੁਰੁ ਦਾਤਾ ਸੇਵੀਐ, ਨਾਮੁ ਜਪਹੁ ਮੇਰੇ ਸਾਜਨ ਸੈਨਾ ਆਦਿ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕੰਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

—ਭਾਈ ਪਰਮਜੀਤ ਸਿੰਘ ਖਾਲਸਾ

# ਤਤਕਰਾ





☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ
12. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ
13. ਜਿਥੇ ਬਾਬਾ ਪੈਰੁ ਧਰਿ
14. ਜਿਨ ਕਉ ਮਸਤਕਿ ਲਿਖਿਆ
15. ਦੇਹੁ ਸਜਣ ਅਸੀਸੜੀਆ

# ਨਦਰਿ ਕਰੇ ਸਚੁ ਪਾਈਐ

ਸਿਰੀ ਰਾਗੁ ਮਹਲਾ ੧ ਘਰੁ ੧ ਅਸਟਪਦੀਆ॥

*ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ॥*
*ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ॥*
*ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ॥ ੪॥*
*ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ॥*
*ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ॥*
*ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ॥ ੫॥*

(ਅੰਗ ੫੪)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਜੋ ਇਸ ਅਸ਼ਟਪਦੀ ਦੇ ਦੋ ਪਵਿੱਤਰ ਪਦੇ ਆਪ ਜੀ ਨੇ ਸਰਵਨ ਕੀਤੇ ਹਨ, ਇਸ ਵਿਚ ਧੰਨ ਗੁਰੂ ਨਾਨਕ ਸਾਹਿਬ ਨੇ ਤਿੰਨ ਗੱਲਾਂ ਸਾਨੂੰ ਸਮਝਾਈਆਂ ਹਨ। ਪਹਿਲਾ ਬਚਨ ਇਹ ਬਖ਼ਸ਼ਿਸ਼ ਕੀਤਾ ਕਿ ਜੋ ਸਥਿਰ ਰਹਿਣ ਵਾਲਾ ਹੈ, ਜਿਸਨੇ ਸਦੀਵ ਕਾਲ ਰਹਿਣਾ ਹੈ, ਉਹ ਹੈ ਕੇਵਲ ਪਰੀਪੂਰਨ ਪ੍ਰਮੇਸ਼ਰ ਵਾਹਿਗੁਰੂ। ਬਾਕੀ ਜੋ ਕੁਝ ਅਸੀਂ ਦੇਖਦੇ ਪਏ ਹਾਂ, ਇਹ ਦ੍ਰਿਸ਼ਟਮਾਨ ਨਜ਼ਰ ਆਉਂਦਾ ਹੋਇਆ ਵੀ ਇਕ ਦਿਨ ਅਲੋਪ ਹੋ ਜਾਏਗਾ, ਖ਼ਤਮ ਹੋ ਜਾਏਗਾ। ਸਥਿਰ ਕੇਵਲ ਪ੍ਰਭੂ ਹੈ। ਪਰ ਇਕ ਨਾਲ ਹੀ ਬਚਨ ਕੀਤਾ ਕਿ ਨਿਰਮਲ ਉਹ ਆਪ ਹੈ, ਬਾਕੀ ਸਾਰਾ ਸੰਸਾਰ ਧੰਦਿਆਂ ਵਿਚ ਫੱਸਿਆ ਹੋਇਆ ਹੈ। ਜਿਸ ਗੁਰਮੁਖ ਨੇ ਸੱਚ ਵਿਚ ਰੱਤੇ ਹੋਏ ਗੁਰੂ ਦੀ ਬਾਤ, ਗੁਰੂ ਦਾ ਸ਼ਬਦ ਆਪਣੇ ਕੰਨਾਂ ਨਾਲ ਸੁਣ ਲਿਆ, ਉਸਨੇ ਪ੍ਰਮਾਤਮਾ ਨਾਲ ਆਪਣੀ ਸਾਂਝ ਬਣਾ ਲਈ ਤੇ ਕਹਿੰਦੇ ਹਨ ਕਿ ਉਸ ਤਨ ਵਿਚ ਕਦੀ ਵੀ ਵਿਕਾਰਾਂ ਦੀ ਮੈਲ ਨਹੀਂ ਲੱਗਦੀ, ਜਿਸ ਗੁਰਮੁਖ ਨੇ ਆਪਣਾ ਟਿਕਾਣਾ ਗੁਰੂ ਦੇ ਸ਼ਬਦ ਵਿਚ ਬਣਾ ਲਿਆ ਹੋਵੇ। ਅਖ਼ੀਰ 'ਤੇ ਬਚਨ ਕੀਤਾ ਕਿ ਯਾਦ ਰੱਖੀਂ, ਨਾਮ ਤੋਂ ਬਿਨਾਂ, ਸਿਮਰਨ ਤੋਂ ਬਿਨਾਂ, ਬੰਦਗੀ ਤੋਂ ਬਿਨਾਂ ਹੋਰ ਕੋਈ ਸਾਕ ਨਹੀਂ ਜਿਹੜਾ ਨਾਲ ਨਿੱਭਣ ਵਾਲਾ ਹੋਵੇ।

ਇਹ ਸੰਸਾਰ ਜਿਸਨੂੰ ਅੱਜ ਅਸੀਂ ਆਪਣੇ ਨੇਤਰਾਂ ਨਾਲ ਦੇਖਦੇ ਹਾਂ, ਇਹ ਪਹਿਲਾਂ ਨਹੀਂ ਸੀ। ਨਾ ਇਹ ਸੂਰਜ, ਨਾ ਇਹ ਤਾਰੇ, ਨਾ ਇਹ ਚੰਦਰਮਾ, ਨਾ ਇਹ ਜ਼ਮੀਨ ਦਾ ਟੁੱਕੜਾ, ਨਾ ਬਨਸਪਤੀ, ਨਾ ਇਹ ਵੱਗਦੇ ਹੋਏ ਦਰਿਆ ਤੇ ਨਾ ਹੀ ਸਮੁੰਦਰ। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਅਨੁਸਾਰ ਜਦੋਂ ਸੰਸਾਰ ਦਾ ਕੁਝ ਵੀ ਦ੍ਰਿਸ਼ਟਮਾਨ ਅਜੇ ਪੈਦਾ ਹੋਇਆ ਤਾਂ ਇਸ ਦ੍ਰਿਸ਼ਟਮਾਨ ਨੂੰ ਪੈਦਾ ਕਰਨਾ ਵਾਲਾ ਪ੍ਰਭੂ ਪ੍ਰਮੇਸ਼ਰ ਉਦੋਂ ਵੀ ਸੀ। ਫਿਰ ਉਸਨੇ ਆਪਣੇ ਹੁਕਮ ਨਾਲ ਇਕ ਖੇਡ ਰੱਚ ਦਿੱਤੀ। ਉਸਨੇ ਕਿਸੇ ਦੇ ਹੁਕਮ ਵਿਚ ਕਿਸੇ ਦੇ ਕਹਿਣ 'ਤੇ ਜਾਂ ਕਿਸੇ ਤੋਂ ਸਲਾਹ ਮਸ਼ਵਰਾ ਨਾ ਲਿਆ ਕਿ ਮੈਂ ਇਸ ਸੰਸਾਰ ਨੂੰ ਸਿਰਜਣ ਲੱਗਾ ਹਾਂ, ਕਿਉਂਕਿ ਉਹ ਕਦੀ ਕਿਸੇ ਦੀ ਸਲਾਹ ਪੁੱਛਦਾ ਹੀ ਨਹੀਂ। ਉਹ ਪਰੀਪੂਰਨ ਪ੍ਰਮਾਤਮਾ ਜੋ ਕੁਝ ਵੀ ਕਰਦਾ ਹੈ, ਆਪਣੇ ਚਾਅ, ਆਪਣੀ ਮਰਜ਼ੀ ਨਾਲ ਕਰਦਾ ਹੈ।

ਅਸੀਂ ਕੋਈ ਵੀ ਕੰਮ ਕਰਦੇ ਹਾਂ ਤਾਂ ਅਨੇਕਾਂ ਸਿਆਣੇ ਬੰਦਿਆਂ ਤੋਂ ਸਲਾਹ ਲਵਾਂਗੇ। ਮਕਾਨ ਬਣਾਉਣਾ ਹੋਵੇ ਤਾਂ ਅਸੀਂ ਸਲਾਹ ਲੈਣ ਜਾਂਦੇ ਹਾਂ। ਅਸੀਂ ਹਰ ਗੱਲ ਦੀ ਸਲਾਹ ਲੈਂਦੇ ਹਾਂ ਤੇ ਜਿਹੜੇ ਦਾਨੇ ਪ੍ਰਧਾਨੇ ਸਲਾਹ ਮਸ਼ਵਰਾ ਦੇਣ ਵਾਲੇ ਹਨ, ਉਹਨਾਂ ਨੇ ਇਸਨੂੰ ਆਪਣਾ ਪ੍ਰੋਫ਼ੈਸ਼ਨ ਬਣਾਇਆ ਹੈ, ਪਰ ਪ੍ਰਮਾਤਮਾ ਨੇ ਇੰਨਾ ਵੱਡਾ ਸੰਸਾਰ ਰਚਿਆ, ਉਸਨੇ ਕਿਸੇ ਦੇ ਨਾਲ ਬੈਠਕ ਨਹੀਂ ਕੀਤੀ। ਹਜ਼ੂਰ ਕਹਿੰਦੇ ਹਨ ਕਿ ਉਸ ਬੇਪਰਵਾਹ ਨੇ ਆਪਣੀ ਮਰਜ਼ੀ ਨਾਲ ਸੰਸਾਰ ਨੂੰ ਰੱਚ ਦਿੱਤਾ। ਹਜ਼ੂਰ ਦਾ ਅਸੀਂ ਬਚਨ ਪੜ੍ਹਦੇ ਹਾਂ–

*ਬੀਓ ਪੂਛਿ ਨ ਮਸਲਤਿ ਧਰੈ॥*
*ਜੋ ਕਿਛੁ ਕਰੈ ਸੋ ਆਪਹਿ ਕਰੈ॥*

ਦੂਜੀ ਬੇਨਤੀ ਕਿ ਉਹ ਨਾ ਬਣਾਉਣ ਲੱਗਿਆਂ ਸਮਾਂ ਲਗਾਉਂਦਾ ਹੈ ਤੇ ਨਾ ਹੀ ਆਪਣੇ ਬਣਾਏ ਨੂੰ ਤਬਾਹ ਕਰਨ ਲਈ ਸਮਾਂ ਲਗਾਉਂਦਾ ਹੈ। ਹਜ਼ੂਰ ਦੇ ਬਚਨ–

*ਬੀਓ ਪੂਛਿ ਨ ਮਸਲਤਿ ਧਰੈ॥*
*ਜੋ ਕਿਛੁ ਕਰੈ ਸੋ ਆਪਿਹ ਕਰੈ॥*

(ਅੰਗ ੮੬੩)

*ਹਰਨ ਭਰਨ ਜਾ ਕਾ ਨੇਤ੍ਰ ਫੋਰ॥*

ਜਦੋਂ ਪ੍ਰਮਾਤਮਾ ਦੀ ਮਰਜ਼ੀ ਆਈ ਸੰਸਾਰ ਨੂੰ ਬਣਾਉਣ ਦੀ ਤਾਂ ਉਸ ਪਰੀਪੂਰਨ ਵਾਹਿਗੁਰੂ ਜੀ ਨੇ ਅੱਖ ਦੇ ਫੋਰ ਵਿਚ ਸਭ ਕੁਝ ਸਿਰਜ ਦਿੱਤਾ ਤੇ ਜਦੋਂ ਆਪਣੇ ਸਿਰਜੇ ਨੂੰ ਸਮੇਟਣ ਦੀ ਗੱਲ ਚੱਲੀ ਤਾਂ ਉਸ ਵਾਹਿਗੁਰੂ ਜੀ ਨੇ ਅੱਖ ਝਮਕਣ ਦੀ ਦੇਰ ਵਿਚ ਪੂਰੇ ਦਾ ਪੂਰਾ ਸੰਸਾਰ ਸਮੇਟ ਵੀ ਦਿੱਤਾ। ਸਾਹਿਬ ਨੇ ਬਚਨ ਕੀਤੇ–

*ਹਰਨ ਭਰਨ ਜਾ ਕਾ ਨੇਤ੍ਰ ਫੋਰੁ॥*
*ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥* (ਅੰਗ ੨੮੪)

ਉਹ ਕਰਤਾ ਪੁਰਖ ਖੇਡ ਰਚਣ ਤੋਂ ਪਹਿਲਾਂ ਵੀ ਸੀ, ਖੇਡ ਰੱਚ ਕੇ ਵੀ ਇਸਦੇ ਵਿਚ ਲੀਲਾ ਕਰ ਰਿਹਾ ਹੈ ਤੇ ਜਦੋਂ ਉਸ ਪ੍ਰਮਾਤਮਾ ਨੇ ਇਸ ਲੀਲਾ ਨੂੰ, ਇਸ ਖੇਡ ਨੂੰ ਸਮਾਪਤ ਕਰਨਾ ਹੈ ਤਾਂ ਸਮਾਪਤੀ ਤੋਂ ਬਾਅਦ ਵੀ ਖੇਡ ਰਚਣ ਵਾਲਾ ਰਹੇਗਾ।

ਗੁਰੂ ਸਾਹਿਬ ਨੇ ਇਕ ਉਦਾਹਰਨ ਦਿੱਤੀ ਹੈ। ਕਹਿਣ ਲੱਗੇ, ਅਸੀਂ ਚੁਰਸਤੇ ਵਿਚੋਂ ਜਾਂ ਖੁੱਲ੍ਹੀ ਜਗ੍ਹਾ ਵਿਚੋਂ ਰੋਜ਼ ਲੰਘਦੇ ਹਾਂ। ਮੈਦਾਨ ਵਿਚ ਕੋਈ ਨਜ਼ਰ ਨਹੀਂ ਆਉਂਦਾ। ਬਿਲਕੁਲ ਸ਼ਾਂਤ ਧਰਤੀ ਕੋਲੋਂ ਰੋਜ਼ ਅਸੀਂ ਲੰਘਦੇ ਹਾਂ। ਅੱਜ ਸਾਡੇ ਲੰਘਦਿਆਂ ਲੰਘਦਿਆਂ ਇਕ ਆਦਮੀ ਉਸ ਮੈਦਾਨ ਦੇ ਵਿਚਕਾਰ ਜਾ ਖੜਾ ਹੋਇਆ। ਉਸਨੇ ਆਪਣੇ ਹੱਥ ਵਿਚ ਡੌਂਮਰੂ ਫੜਿਆ ਤੇ ਆਪਣੇ ਬੁੱਲ੍ਹਾਂ ਉੱਪਰ ਇਕ ਬੰਸਰੀ ਰੱਖੀ। ਬੰਸਰੀ ਨੂੰ ਫੂਕ ਮਾਰੀ। ਉਸਦੇ ਬੁੱਲ੍ਹਾਂ ਵਿਚੋਂ ਬੰਸਰੀ ਦੇ ਸੰਗੀਤ ਦਾ ਜਨਮ ਹੋਇਆ। ਇਕ ਹੱਥ ਨਾਲ ਉਸ ਨੇ ਡੌਂਮਰੂ ਵਜਾਇਆ ਤੇ ਬਸ ਉਸ ਆਵਾਜ਼ ਨੂੰ ਸੁਣਨ ਦੀ ਦੇਰ ਸੀ ਕਿ ਜਿਹੜਾ ਮੈਦਾਨ ਕਈ ਸਾਲਾਂ ਦਾ ਖ਼ਾਲੀ ਪਿਆ ਸੀ, ਹਰ ਲੰਘਣ ਵਾਲਾ ਬੰਦਾ ਉਸ ਮੈਦਾਨ ਵੱਲ ਉਸ ਆਵਾਜ਼ ਨੂੰ ਦੇਖਕੇ ਖਿੱਚਿਆ ਆਇਆ। ਇਕੱਠ ਹੋ ਗਿਆ, ਉਸਨੇ ਇਕੱਠ ਦੇ ਵਿਚ ਇਕ ਚੌਗਿਰਦਾ ਬਣਾ ਦਿੱਤਾ।

ਅਸਲ ਵਿਚ ਉਹ ਇਕ ਬਾਜ਼ੀਗਰ ਸੀ। ਉਸ ਬਾਜ਼ੀਗਰ ਨੇ ਬੰਸਰੀ ਵਜਾਈ। ਉਸ ਬਾਜ਼ੀਗਰ ਨੇ ਡੌਂਮਰੂ ਵਜਾਇਆ ਤੇ ਲੋਕ ਇਕੱਠੇ ਹੋ ਗਏ। ਉਸਨੇ ਆਪਣੀ ਖੇਡ ਸ਼ੁਰੂ ਕਰ ਦਿੱਤੀ। ਹਜੂਮ ਹੋਰ ਇਕੱਠਾ ਹੁੰਦਾ ਗਿਆ। ਉਸਨੇ ਘੰਟਾ, ਡੇਢ-ਘੰਟਾ ਆਪਣੀ ਕਲਾ ਦੀ, ਆਪਣੇ ਹੁਨਰ ਦੀ ਪ੍ਰਦਰਸ਼ਨੀ ਲਾਈ। ਕਦੀ ਉਸਨੇ ਕੀਮਤੀ ਬਸਤਰ ਕੱਢੇ, ਕਦੀ ਕੀਮਤੀ ਬਰਤਨ ਕੱਢੇ, ਕਿਤੇ ਉਸਨੇ ਆਪਣੀ ਖੇਡ ਵਿਚ ਹੋਰ ਕੀਮਤੀ ਸਾਮਾਨ ਪੈਦਾ ਕੀਤਾ, ਪਰ ਜਦੋਂ ਮੈਦਾਨ ਵਿਚ ਖੇਡ ਨਹੀਂ ਸੀ ਰਚੀ ਤਾਂ ਬਾਜ਼ੀਗਰ ਉਦੋਂ ਵੀ ਸੀ। ਜਦੋਂ ਖੇਡ ਰਚੀ ਤਾਂ ਇਹ ਨਹੀਂ ਸੀ। ਬਾਜ਼ੀਗਰ ਖੇਡ ਰੱਚ ਕੇ ਆਪ ਮੈਦਾਨ ਵਿਚੋਂ ਨਿਕਲ ਗਿਆ। ਜਦੋਂ ਖੇਡ ਰਚੀ ਤਾਂ ਆਪ ਵੀ ਮੈਦਾਨ ਵਿਚ ਖਲੋਤਾ ਰਿਹਾ, ਪਰ ਜਦੋਂ ਆਪਣੀ ਰਚੀ ਹੋਈ ਖੇਡ ਨੂੰ ਸਮੇਟਿਆ ਤਾਂ ਪਿਆਰਿਓ ! ਸਾਰੀ ਖੇਡ ਉੱਜੜ ਗਈ। ਜੋ ਸਾਮਾਨ ਦਿੱਸਦਾ ਸੀ, ਅੱਖਾਂ ਨੂੰ ਭੁਲੇਖਾ ਪਾਂਦਾ ਸੀ, ਉਹ ਵੀ ਕਿਤੇ ਚਲਾ ਗਿਆ। ਅਖੀਰ 'ਤੇ ਜੇ ਕਿਤੇ ਰਹਿ ਗਿਆ ਤਾਂ ਉਹੀ ਬਾਜ਼ੀਗਰ ਇਕੱਲਾ ਤੁਰਿਆ ਜਾਂਦਾ ਹੈ, ਜਿਸ ਬਾਜ਼ੀਗਰ ਨੇ ਖੇਡ ਪਾਈ ਸੀ। ਦੇਖਣ ਵਾਲੇ ਵੀ ਤੁਰ ਗਏ, ਰਹਿ ਗਿਆ ਸਿਰਫ਼ ਖੇਡ ਰਚਾਉਣ ਵਾਲਾ।

ਗੁਰੂ ਸਾਹਿਬ ਨੇ ਬਾਣੀ ਵਿਚ ਪ੍ਰਮਾਤਮਾ ਲਈ ਇਕ ਸ਼ਬਦ ਰਚਿਆ ਬਾਜ਼ੀਗਰ। ਕਹਿੰਦੇ ਹਨ, ਹੇ ਮਾਲਕ ! ਜਦੋਂ ਮੈਦਾਨ ਖ਼ਾਲੀ ਸੀ ਤਾਂ, ਸੰਸਾਰ ਵਿਚ ਕੁਝ ਨਹੀਂ ਸੀ, ਪਰ ਜਦੋਂ ਉਸ ਪ੍ਰਮਾਤਮਾ ਬਾਜ਼ੀਗਰ ਦੀ ਆਪਣੀ ਮੌਜ ਆਈ ਤਾਂ ਉਸਨੇ ਆਪਣੇ ਹੁਕਮ ਦਾ ਡੌਂਮਰੂ ਵਜਾਇਆ ਤੇ ਉਸ ਦੇ ਹੁਕਮ ਦਾ ਡੌਂਮਰੂ ਵੱਜਣ ਦੀ ਦੇਰ ਸੀ ਕਿ ਇਕ ਦਮ ਲੋਕ ਉਸਨੂੰ ਦੇਖਣ ਲਈ ਇਕੱਠੇ ਹੋ ਗਏ। ਉਸ ਪ੍ਰਮਾਤਮਾ ਦੀ ਖੇਡ ਵਿਚ ਬਨਸਪਤੀ ਉਤਪੰਨ

ਹੋਈ। ਉਸ ਪ੍ਰਮਾਤਮਾ ਦੀ ਖੇਡ ਅੰਦਰ ਸੰਸਾਰ ਦੇ ਅਨੇਕਾਂ ਜੀਵ ਪੈਦਾ ਹੋਏ। ਉਸ ਦੀ ਖੇਡ ਕਈ ਜੁੱਗਾਂ ਤੱਕ ਚੱਲਦੀ ਰਹੀ, ਪਰ ਜਿਸ ਦਿਨ ਉਸ ਬਾਜ਼ੀਗਰ ਦੀ ਮੌਜ ਆਈ, ਉਸਨੇ ਆਪਣੀ ਰਚੀ ਹੋਈ ਖੇਡ ਨੂੰ ਬਿਲਕੁਲ ਸੰਕੋਚਿਆ। ਜਦੋਂ ਸੰਕੋਚਿਆ ਤਾਂ ਜਿਹੜੇ ਖੇਡ ਦੇਖਣ ਵਾਲੇ ਸਨ, ਅਲੋਪ ਹੋ ਗਏ। ਰਹਿ ਗਿਆ ਤਾਂ ਇਕੱਲਾ ਬਾਜ਼ੀਗਰ ਜਿਹੜਾ ਖੇਡ ਰੱਚਦਾ ਪਿਆ ਸੀ। ਗੁਰੂ ਸਾਹਿਬ ਦੇ ਅੰਮ੍ਰਿਤ ਬਚਨ ਹਨ-

*ਬਾਜੀਗਰਿ ਜੈਸੇ ਬਾਜੀ ਪਾਈ॥*
*ਨਾਨਾ ਰੂਪ ਭੇਖ ਦਿਖਲਾਈ॥*
*ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥*

ਪ੍ਰਮਾਤਮਾ ਨੇ ਜਿਹੜਾ ਸ੍ਰਿਸ਼ਟੀ ਦਾ ਸੁਆਂਗ ਰਚਿਆ, ਉਸਨੇ ਆਪਣੇ ਸਵਾਂਗ ਵਾਲੇ ਝੋਲੇ ਉਤਾਰ ਦਿੱਤੇ।

*ਤਬ ਏਕੋ ਏਕੰਕਾਰਾ॥*

(ਅੰਗ ੧੩੬)

ਉਸ ਵੇਲੇ ਜੋ ਰਹਿ ਗਿਆ ਤਾਂ ਸਿਰਫ਼ ਏਕੰਕਾਰ ਬਾਜ਼ੀਗਰ, ਜਿਹੜਾ ਬਾਜ਼ੀਗਰ ਦੀ ਖੇਡ ਪਿਆ ਰਚਦਾ ਹੈ। ਇਕ ਬਚਨ ਕਬੀਰ ਸਾਹਿਬ ਜੀ ਦਾ ਹੈ। ਉਹਨਾਂ ਦਾ ਬਚਨ ਆਉਂਦਾ ਹੈ-

*ਬਾਜੀਗਰ ਡੰਕ ਬਜਾਈ॥*
*ਸਭ ਖਲਕ ਤਮਾਸੇ ਆਈ॥*
*ਬਾਜੀਗਰ ਸ੍ਵਾਂਗੁ ਸਕੇਲਾ॥*
*ਅਪਨੇ ਰੰਗ ਰਵੈ ਅਕੇਲਾ॥*

(ਅੰਗ ੬੫੫)

ਉਹ ਆਪਣੇ ਆਪ ਵਿਚ ਇਕੱਲਾ ਹੀ ਬੈਠਾ ਆਪਣੀਆਂ ਖੇਡਾਂ ਰਚਦਾ ਪਿਆ ਹੈ। ਕਹਿੰਦੇ ਹਨ ਕਿ ਉਸ ਬਾਜ਼ੀਗਰ ਨੇ ਆਪਣਾ ਸਭ ਕੁਝ ਸਮੇਟ ਲਿਆ। ਖੇਡਾਂ ਰਚਣ ਵਾਲਾ ਪਹਿਲਾਂ ਵੀ ਸੀ, ਹੁਣ ਵੀ ਹੈ ਤੇ ਜਿਸ ਦਿਨ ਇਸ ਧਰਤੀ ਦਾ ਨਾਮੋ-ਨਿਸ਼ਾਨ ਮਿੱਟ ਜਾਏਗਾ, ਖੇਡਾਂ ਰਚਨ ਵਾਲਾ ਬਾਜ਼ੀਗਰ ਉਸ ਦਿਨ ਵੀ ਰਹੇਗਾ।

ਹਜ਼ੂਰ ਨੇ ਦੂਜਾ ਬਚਨ ਕੀਤਾ ਕਿ ਪਹਿਲਾਂ ਕੁਝ ਵੀ ਨਹੀਂ ਸੀ। ਪ੍ਰਮਾਤਮਾ ਨੇ ਆਪਣੇ ਹੁਕਮ ਵਿਚ ਸਮੁੰਦਰ ਪੈਦਾ ਕੀਤਾ। ਉਸ ਸਾਗਰ ਦੀ ਪੈਦਾਇਸ਼ ਨਾਲ ਹਲਚਲ ਪੈਦਾ ਹੋਈ ਤੇ ਉਸ ਸਾਗਰ ਵਿਚੋਂ ਪਹਿਲਾਂ ਪਾਣੀ ਦੀਆਂ ਨਿੱਕੀਆਂ ਨਿੱਕੀਆਂ ਤਰੰਗਾਂ ਉਪਜੀਆਂ। ਉਹਨਾਂ ਲਹਿਰਾਂ ਨੇ ਫਿਰ ਵਿਸ਼ਾਲ ਰੂਪ ਧਾਰਨ ਕੀਤਾ। ਗਗਨ ਚੁੰਬੀ ਲਹਿਰਾਂ ਉਸ ਸਮੁੰਦਰ ਵਿਚੋਂ ਨਿਕਲੀਆਂ। ਪਹਿਲਾਂ ਅਸਗਾਹ ਜਲ, ਫਿਰ ਗਗਨ ਚੁੰਬੀ ਲਹਿਰਾਂ। ਉਹਨਾਂ ਲਹਿਰਾਂ

ਨੇ ਕਿਨਾਰਿਆਂ ਨਾਲ ਟਕਰਾ ਕੇ ਸ਼ੋਰ ਪੈਦਾ ਕੀਤਾ, ਛੋਟੇ-ਛੋਟੇ ਬੁਲਬੁਲੇ ਪੈਦਾ ਕੀਤੇ ਤੇ ਬੰਦਾ ਆ ਕੇ ਦੇਖਦਾ ਹੈ। ਲਹਿਰਾਂ ਵੱਖ ਦਿੱਸਣ, ਬੁਲਬੁਲੇ ਵੱਖ ਦਿੱਸਣ, ਝੱਗ ਵੱਖ ਦਿੱਸੇ। ਪਰ ਜਦੋਂ ਇਹ ਲਹਿਰ ਨਹੀਂ ਸੀ ਪਰ ਸਾਗਰ ਸੀ। ਜਦੋਂ ਇਹ ਝੱਗ ਨਹੀਂ ਸੀ ਪਰ ਸਾਗਰ ਸੀ। ਜਦੋਂ ਇਹ ਛੋਟੇ-ਛੋਟੇ ਪਾਣੀ ਦੇ ਬੁਲਬੁਲੇ ਨਹੀਂ ਸਨ, ਉਦੋਂ ਵੀ ਸਾਗਰ ਸੀ। ਸੱਚ ਜਾਣੋ, ਪ੍ਰਮਾਤਮਾ ਤਾਂ ਇਕ ਸਾਗਰ ਵਾਲੀ ਖੇਡ ਰੱਚਦਾ ਹੈ। ਜਦੋਂ ਸਾਗਰ ਇਕਾਂਤ ਹੈ, ਸ਼ਾਂਤ ਹੈ ਤਾਂ ਇਹ ਪਰੀਪੂਰਨ ਪ੍ਰਮਾਤਮਾ ਹੈ।

*ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥*

(ਅੰਗ ੨੯੦)

ਜਦੋਂ ਕੋਈ ਵੀ ਉਸਨੂੰ ਆਕਾਰ ਨਹੀਂ ਦਿੱਸਿਆ, ਉਦੋਂ ਪਰੀਪੂਰਨ ਪ੍ਰਮਾਤਮਾ ਸਮੁੰਦਰ ਦੀ ਤਰ੍ਹਾਂ ਬਿਲਕੁਲ ਸ਼ਾਂਤ ਹੈ। ਆਪਣੀ ਮੌਜ ਵਿਚ ਉਸਨੇ ਸਾਗਰ ਤੋਂ ਲਹਿਰਾਂ ਪੈਦਾ ਕੀਤੀਆਂ। ਤੁਸੀਂ ਕਹੋਗੇ ਕਿ ਸਾਗਰ ਦੀ ਉਦਾਹਰਨ ਮੈਂ ਕਿਉਂ ਲਈ ? ਹਾਲਾਂਕਿ ਬਾਜ਼ੀਗਰ ਨੇ ਜੋ ਕੁਝ ਪੈਦਾ ਕੀਤਾ, ਆਪਣੇ ਤੋਂ ਵੱਖ ਹੈ, ਕਿਉਂਕਿ ਬਾਜ਼ੀਗਰ ਦੇ ਬਸਤਰ ਉਸ ਤੋਂ ਵੱਖਰੇ, ਉਸਦੇ ਬਰਤਨ ਵੱਖਰੇ, ਸਾਜ਼ੋ ਸਮਾਨ ਉਸ ਤੋਂ ਵੱਖਰਾ, ਪਰ ਸਾਗਰ ਤੋਂ ਕੁਝ ਵੀ ਵੱਖਰਾ ਨਹੀਂ। ਸਾਗਰ ਨੇ ਆਪਣੇ ਵਿਚੋਂ ਲਹਿਰਾਂ ਪੈਦਾ ਕੀਤੀਆਂ, ਆਪਣੇ ਵਿਚੋਂ ਲਹਿਰਾਂ ਦੇ ਬੁਲਬੁਲੇ ਪੈਦਾ ਕੀਤੇ, ਪਰ ਜਦੋਂ ਕੁਝ ਨਹੀਂ ਸੀ, ਉਦੋਂ ਵੀ ਸ਼ਾਂਤ ਸਾਗਰ ਸੀ ਤੇ ਕਈ ਦਿਨ ਲਹਿਰਾਂ ਦੇ ਤੂਫ਼ਾਨ ਤੋਂ ਬਾਅਦ ਜਦੋਂ ਲੋਕ ਦੇਖਣ ਆਏ ਤਾਂ ਰਹਿ ਗਿਆ ਕੇਵਲ ਉਹ ਜਿਹੜਾ ਸ਼ਾਂਤ ਸਾਗਰ ਸੀ।

ਪਰੀਪੂਰਨ ਪ੍ਰਮਾਤਮਾ ਇਕ ਸਾਗਰ ਦੀ ਤਰ੍ਹਾਂ ਹੈ। ਜਦੋਂ ਕੁਝ ਵੀ ਨਹੀਂ ਸੀ, ਉਦੋਂ ਆਪ ਸੀ ਆਪੇ ਵਿਚ। ਆਪਣੇ ਹੁਕਮ ਵਿਚ ਉਸਨੇ ਤਰੰਗ, ਆਪਣੇ ਹੁਕਮ ਵਿਚ ਉਸਨੇ ਸੰਸਾਰਕ ਲਹਿਰਾਂ ਪੈਦਾ ਕੀਤੀਆਂ। ਇਸ ਲਹਿਰ ਵਿਚ ਮੁਲਕ ਨਿਕਲ ਆਏ। ਇਹ ਫਲਾਣਾ ਮੁਲਕ ਹੈ, ਇਹ ਫਲਾਣੀ ਕੌਮ ਹੈ, ਇਹ ਫਲਾਣੇ ਧਰਮ ਦੇ ਬੰਦੇ ਹਨ, ਇਹ ਫਲਾਣੇ ਸਮਾਜ ਨਾਲ ਜੁੜੇ ਲੋਕ ਹਨ। ਸਾਰੇ ਬੁਲਬੁਲੇ ਲਹਿਰਾਂ ਬਣ ਕੇ ਪੈਦਾ ਕੀਤੇ ਪਰ ਜਿਸ ਦਿਨ ਉਸਦੀ ਮੌਜ ਆਈ ਤਾਂ ਸਮੇਟਣ ਲੱਗਿਆਂ ਉਸਨੇ ਇਹ ਨਹੀਂ ਦੇਖਿਆ ਕਿ ਮੈਂ ਇਹ ਲਹਿਰ ਸ਼ਾਂਤ ਕਰਨੀ ਹੈ ਤੇ ਦੂਜੀਆਂ ਰਹਿਣ ਦੇਣੀਆਂ ਹਨ। ਉਸ ਪ੍ਰਮਾਤਮਾ ਨੇ ਸਭ ਕੁਝ ਇਕ ਖਿਨ ਦੇ ਵਿਚ ਲੀਨ ਕਰ ਦਿੱਤਾ। ਉਸ ਤੋਂ ਬਾਅਦ ਜੋ ਕੁਝ ਰਹਿ ਗਿਆ ਤਾਂ ਕੇਵਲ ਪ੍ਰਮਾਤਮਾ ਸਾਗਰ ਹੀ।

ਤੀਸਰੀ ਬੇਨਤੀ ਕਿ ਅਸੀਂ ਜ਼ਮੀਨ ਵਿਚ ਬੀਜ ਬੀਜਦੇ ਹਾਂ ਤੇ ਉਸਦੇ ਵਿਚੋਂ ਫ਼ਸਲ ਪੈਦਾ ਹੁੰਦੀ ਹੈ। ਜਦੋਂ ਬੀਜ ਬੀਜਿਆ ਜਾਂਦਾ ਹੈ ਤਾਂ ਕਦੀ ਕਿਸੇ ਨੇ ਦੇਖਿਆ ਹੈ ਕਿ ਇਸ ਬੀਜ ਦੇ ਅੰਦਰ ਬਹੁਤ ਵੱਡਾ ਬ੍ਰਿਛ ਹੈ ? ਕਿਸੇ ਨੂੰ ਨਹੀਂ ਪਤਾ। ਇਕ ਬੋਹੜ ਦਾ ਬੀਜ ਹੈ। ਜੋ ਖਸਖਾਸ ਦਾ ਦਾਣਾ ਅਸੀਂ ਦੇਖਦੇ ਹਾਂ, ਬੋਹੜ ਦਾ ਬੀਜ ਖਸਖਾਸ ਦੇ ਦਾਣੇ ਨਾਲੋਂ ਵੀ

ਬਾਰੀਕ ਹੈ। ਹੁਣ ਇਕ ਅਗਿਆਨੀ ਬੰਦੇ ਨੂੰ ਇਕ ਪਾਸੇ ਬੋਹੜ ਦਾ ਖਲੋਤਾ ਹੋਇਆ ਰੁੱਖ ਦਿਖਾ ਦਿੱਤਾ ਜਾਏ, ਜਿਸ ਰੁੱਖ ਦੀ ਉਮਰ ਸੈਂਕੜੇ ਸਾਲ ਹੋਵੇ, ਜਿਹੜਾ ਰੁੱਖ ਹਜ਼ਾਰਾਂ ਲੱਖਾਂ ਲੋਕਾਂ ਨੂੰ ਆਪਣੀ ਛਾਂ ਦੇ ਚੁੱਕਾ ਹੋਵੇ ਅਤੇ ਇਕ ਪਾਸੇ ਹੱਥ ਦੇ ਉੱਤੇ ਨਿੱਕਾ ਜਿਹਾ ਉਸਦਾ ਬੀਜ ਰੱਖੋ ਤੇ ਦੂਜੇ ਪਾਸੇ ਦਿਖਾ ਕੇ ਕਹੋ ਕਿ ਇਸ ਬੀਜ ਦੇ ਵਿਚ ਇਹ ਰੁੱਖ ਬੈਠਾ ਹੈ। ਅਗਿਆਨੀ ਬੰਦਾ ਕਹੇਗਾ ਕਿ ਝੂਠ ਬੋਲਦਾ ਹੈ। ਰੁੱਖ ਇੰਨਾ ਵੱਡਾ ਤੇ ਬੀਜ ਇੰਨਾ ਛੋਟਾ, ਇਹ ਕਿਵੇਂ ਹੋ ਸਕਦਾ ਹੈ। ਅਗਲੇ ਕਹਿਣਗੇ ਤੈਨੂੰ ਪਤਾ ਨਹੀਂ, ਇਸ ਬੀਜ ਦੇ ਵਿਚੋਂ ਹੀ ਸਭ ਕੁਝ ਨਿਕਲਣਾ ਹੈ।

ਗੁਰੂ ਜੀ ਨੇ ਬਾਣੀ ਵਿਚ ਬਚਨ ਵੀ ਕਿਹਾ ਹੈ ਕਿ ਜਿਵੇਂ ਇਕ ਬੋਹੜ ਦੇ ਨਿੱਕੇ ਜਿਹੇ ਬੀਜ ਵਿਚ ਇੰਨਾ ਵੱਡਾ ਰੁੱਖ ਸਮਾਇਆ ਹੈ, ਇਵੇਂ ਹੀ ਪਿਆਰਿਆ ! ਜਿਸ ਨੂੰ ਤੂੰ ਗੁਰਮੰਤਰ ਕਹਿੰਦਾ ਹੈਂ, ਤੇਰੇ ਕਹਿਣ ਮੁਤਾਬਿਕ ਇਹ ਲੱਗੇਗਾ ਕਿ ਚਾਰ ਅੱਖਰ ਬਿਲਕੁਲ ਛੋਟੇ ਹਨ। ਬੀਜ ਹਮੇਸ਼ਾ ਸੂਖਸ਼ਮ ਪ੍ਰਤੀਤ ਹੁੰਦੇ ਹਨ ਤੇ ਜਦੋਂ ਬੀਜ ਵਿਚੋਂ ਰੁੱਖ ਨਿਕਲਦੇ ਹਨ ਤਾਂ ਵਿਰਾਟ ਰੂਪ ਧਾਰਨ ਕਰਦੇ ਹਨ। ਕਹਿਣ ਨੂੰ ਸ਼ਬਦ ਅੱਖਰ ਛੋਟੇ ਹਨ ਤੇ ਜਦੋਂ ਤੇਰੇ ਅੰਦਰ ਇਹ ਬੀਜ ਰੁੱਖ ਬਣੇਗਾ ਤਾਂ ਇਸਦੇ ਬੀਜ ਵਿਚੋਂ ਵਿਰਾਟ ਪ੍ਰਮਾਤਮਾ ਦੇ ਤੈਨੂੰ ਦਰਸ਼ਨ ਹੋਣਗੇ। ਜਿਸਨੂੰ ਤੂੰ ਸੂਖਸ਼ਮ ਮੰਤਰ ਕਹਿ ਰਿਹਾ ਹੈਂ ਗੁਰਮੁਖਾ ! ਇਸ ਮੰਤਰ ਵਿਚ ਤਿੰਨਾਂ ਲੋਕਾਂ ਦਾ ਵਿਸਥਾਰ ਕਰਨ ਵਾਲਾ ਪ੍ਰਮਾਤਮਾ ਹੈ। ਬੀਜ ਪਿਆ ਰਹੇ ਤਾਂ ਉਸਦੇ ਵਿਚੋਂ ਰੁੱਖ ਪ੍ਰਗਟ ਨਹੀਂ ਹੋਵੇਗਾ। ਬੀਜ ਨੂੰ ਸਹੀ ਜ਼ਮੀਨ ਮਿਲ ਜਾਏ, ਸਹੀ ਖ਼ੁਰਾਕ ਮਿਲ ਜਾਏ ਤਾਂ ਉਸਦੇ ਵਿਚੋਂ ਵੱਡਾ ਉੱਚਾ ਰੁੱਖ ਪੈਦਾ ਹੁੰਦਾ ਹੈ। ਵਾਹਿਗੁਰੂ ਗੁਰਮੰਤਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਲਿਖੀ ਰਹੇਗੀ ਗੁਰੂ ਅੱਖਰਾਂ ਦੇ ਨਾਲ ਕਾਗ਼ਜ਼ ਉੱਤੇ। ਬੀਜ ਪਿਆ ਰਹੇ ਤਾਂ ਅਗਿਆਨੀ ਲੋਕ ਕਹਿਣਗੇ ਕਿ ਪਤਾ ਨਹੀਂ ਕੀ ਦਾਣੇ ਡਿੱਗੇ ਹਨ ਪਰ ਜਦੋਂ ਕੋਈ ਗਿਆਨਵਾਨ ਬੰਦਾ ਸਹੀ ਧਰਤੀ ਵਿਚ ਬੀਜ ਬੀਜ ਦੇਵੇ ਤਾਂ ਉਸ ਨਿੱਕੇ ਜਿਹੇ ਬੀਜ ਵਿਚੋਂ ਰੁੱਖ ਨਿਕਲਦਾ ਹੈ, ਜਿਹੜਾ ਸਦੀਆਂ ਤੱਕ ਜੀਉਂਦਾ ਹੈ।

ਕਹਿਣ ਨੂੰ ਚਾਰ ਅੱਖਰ ਹਨ ਵਾਹਿਗੁਰੂ ਪਰ ਗੁਰਮੁਖੋ ! ਜਿਸ ਬੰਦੇ ਨੂੰ ਨਹੀਂ ਸਮਝ, ਉਸ ਦੇ ਲਈ ਸਿਰਫ਼ ਇਹ ਅੱਖਰ ਹਨ, ਪਰ ਜਿਸਦੇ ਅੰਦਰ ਦੀ ਧਰਤੀ ਗੁਰੂ ਨੇ ਸਵਾਰ ਦਿੱਤੀ ਹੈ, ਉਸਦੇ ਵਿਚ ਸੂਖਸ਼ਮ ਬੀਜ ਪਾਉ ਤਾਂ ਪਿਆਰਿਉ ! ਬੀਜ ਵਿਚੋਂ ਰੁੱਖ ਨਿਕਲਦਾ ਹੈ, ਜਿਹੜਾ ਕੁਝ ਸਦੀਆਂ ਜੀਉਂਦਾ ਹੈ ਪਰ ਵਾਹਿਗੁਰੂ ਗੁਰਮੰਤਰ ਵਿਚੋਂ ਉਹ ਪ੍ਰਮਾਤਮਾ ਪ੍ਰਗਟ ਹੁੰਦਾ ਹੈ, ਜਿਹੜਾ ਜੁੱਗੋ ਜੁੱਗ ਅਟੱਲ ਹੈ। ਹਜ਼ੂਰ ਨੇ ਬਚਨ ਕੀਤਾ ਕਿ ਨਿੱਕੇ ਜਿਹੇ ਸੈੱਲ ਵਿਚ ਜਿਸਦੇ ਵਿਚ ਧੜਕਣ ਹੈ, ਦਿੱਸਦਾ ਨਹੀਂ ਨੰਗੀਆਂ ਅੱਖਾਂ ਨਾਲ, ਪਰ ਚੇਤੇ ਰੱਖਿਉ, ਇਸ ਨਿੱਕੇ ਜਿਹੇ ਸੈੱਲ ਵਿਚ ਵੀ ਉਹ ਤਿੰਨਾਂ ਲੋਕਾਂ ਦਾ ਵਿਸਥਾਰ ਕਰਨ ਵਾਲਾ ਪ੍ਰਭੂ ਹੈ। ਧਰਤੀ 'ਤੇ ਬੀਜ ਅਸੀਂ ਪਾਉਂਦੇ ਹਾਂ, ਉਸ ਬੀਜ ਵਿਚੋਂ ਅੰਕੁਰ ਫੁੱਟਿਆ। ਅਸੀਂ ਉਸਨੂੰ ਬੀਜ ਨਹੀਂ ਕਹਿੰਦੇ, ਉਸਨੂੰ ਵੱਖ ਨਾਮ ਦੇ ਦਿੱਤਾ। ਜਿਸ ਦਿਨ ਉਸ ਵਿਚੋਂ ਅੰਕੁਰ ਫੁੱਟਦਾ ਹੈ ਤੇ

ਉਦੋਂ ਤੁਸੀਂ ਦੇਖੋਗੇ ਬੀਜ ਵਾਲੇ ਛਿੱਲਕੇ ਵੱਖਰੇ ਸਾਬਤ ਦਿੱਸਣਗੇ, ਅੰਕੁਰ ਉਸਦੇ ਵਿਚੋਂ ਵੱਖਰਾ ਪ੍ਰਗਟ ਹੋਵੇਗਾ ਤੇ ਗੁਰੂ ਸਾਹਿਬ ਕਹਿੰਦੇ ਹਨ ਕਿ ਲੋਕ ਦਾਣਿਆਂ ਨੂੰ ਬੀਜ ਕਹਿੰਦੇ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਮੈਂ ਤਾਂ ਉਸ ਨੂੰ ਨਮਸਕਾਰ ਕਰਦਾ ਹਾਂ, ਜਿਹੜਾ ਬੀਜ ਵਿਚ ਬੀਜ ਬਣ ਕੇ ਪਿਆ ਹੈ।

*ਨਮੋ ਬੀਜ ਬੀਜੈ॥* (ਜਾਪੁ ਸਾਹਿਬ)

ਅੰਕੁਰ ਫੁੱਟਦਿਆਂ ਸਾਰ ਛਿੱਲਕੇ ਚਲੇ ਗਏ। ਪਿਆਰਿਆ! ਚੇਤੇ ਰੱਖੀਂ, ਜਿਹੜਾ ਵਾਹਿਗੁਰੂ ਸ਼ਬਦ ਤੂੰ ਕਹਿੰਦਾ ਹੈਂ, ਇਹ ਇਸ ਕਰਕੇ ਦਿੱਤਾ ਹੈ ਕਿ ਸਦੀਆਂ ਤੱਕ, ਜੁੱਗਾਂ ਤੱਕ ਇਸਦੀ ਕੋਈ ਸੂਹ ਨਹੀਂ ਲੱਗੇਗੀ, ਪਰ ਜਿਸ ਦਿਨ ਤੇਰਾ ਅੰਦਰ ਚੱਲਣ ਲੱਗ ਪਏਗਾ ਤਾਂ ਇਸ ਬੀਜ ਵਿਚੋਂ ਇਕ ਅੰਕੁਰ ਨਿਕਲੇਗਾ, ਜਿਸਨੂੰ ਤੂੰ ਪਰਮ ਆਨੰਦ ਕਹੇਂਗਾ। ਉਥੇ ਕਈ ਵਾਰੀ ਤੇਰੇ ਅੱਖਰ ਨਹੀਂ ਚੱਲਣਗੇ, ਕੇਵਲ ਉਸ ਅੰਕੁਰ ਨੂੰ ਮਾਣਿਆ ਜਾਏਗਾ।

ਬੀਜ ਨੂੰ ਅਸੀਂ ਧਰਤੀ ਵਿਚ ਬੀਜਿਆ ਤੇ ਉਸ ਬੀਜ ਨੂੰ ਹੁਣ ਅਸੀਂ ਬੀਜ ਨਹੀਂ ਕਹਿੰਦੇ। ਜਿਸ ਵੇਲੇ ਛਿੱਲਕਾ ਉਤਾਰ ਦਿੱਤਾ ਕਿਉਂਕਿ ਆਪਣੇ ਆਪ ਨੂੰ ਮਾਰਨ ਤੋਂ ਬਿਨਾਂ ਰੁੱਖ ਨਹੀਂ ਨਿਕਲਦਾ। ਜੇ ਉੱਪਰ ਵਾਲਾ ਪਰਦਾ ਵੀ ਬੀਜ ਕਹੇ ਕਿ ਮੈਂ ਆਪਣੇ ਕੋਲ ਰੱਖਣਾ ਹੈ ਤੇ ਮੈਂ ਇਸਦੇ ਵਿਚੋਂ ਰੁੱਖ ਵੀ ਪੈਦਾ ਕਰਨਾ ਹੈ ਤਾਂ ਜਿੰਨੀ ਦੇਰ ਤੱਕ ਆਪਣੇ ਉੱਪਰ ਵਾਲੇ ਪਰਦੇ ਨਹੀਂ ਉਤਾਰਦਾ, ਉੱਨੀ ਦੇਰ ਤੱਕ ਬੀਜ ਵਿਚੋਂ ਰੁੱਖ ਦਾ ਜਨਮ ਨਹੀਂ ਹੋ ਸਕਦਾ। ਬੀਜ ਧਰਤੀ 'ਤੇ ਬੀਜਿਆ, ਉਸਨੇ ਆਪਣਾ ਅੰਕੁਰ ਪੈਦਾ ਕੀਤਾ। ਉਸ ਅੰਕੁਰ ਵਿਚੋਂ ਇਕ ਕੋਮਲ ਜਿਹਾ ਰੁੱਖ ਟਾਹਣੀ ਦਾ ਰੂਪ ਧਾਰਨ ਕਰਕੇ ਪੈਦਾ ਹੋਇਆ। ਉਸਦਾ ਵਿਸਥਾਰ ਕਈ ਸਾਲ ਹੁੰਦਾ ਰਿਹਾ। ਕਈ ਸਾਲ ਉਸਨੇ ਲੂ, ਗਰਮੀ, ਸਰਦੀ ਸਾਰੀਆਂ ਰੁੱਤਾਂ ਆਪਣੇ ਪਿੰਡੇ ਉੱਤੇ ਹੰਢਾਈਆਂ, ਪਰ ਗੁਰਮੁਖੋ! ਜਿਸ ਦਿਨ ਉਸ ਰੁੱਖ ਨੂੰ ਫਲ ਲੱਗੇ ਤੇ ਤੋੜਨ ਲਈ ਉਸ ਰੁੱਖ ਦਾ ਮਾਲੀ ਆਇਆ। ਫਲ ਉਸਨੇ ਤੋੜਿਆ ਤੇ ਨਾਲ ਕਹਿੰਦਾ ਹੈ ਕਿ ਇੰਨੇ ਸਾਲਾਂ ਦੀ ਮਿਹਨਤ ਨਾਲ ਅੱਜ ਪਹਿਲੀ ਵਾਰੀ ਪੱਕੇ ਫਲ ਮਿਲੇ। ਫਲਾਂ ਨੂੰ ਕੱਟਣ ਤੋਂ ਬਾਅਦ ਪੱਕੇ ਹੋਏ ਫਲ ਵਿਚੋਂ ਕੀ ਨਿਕਲਿਆ? ਉਹੀ ਬੀਜ ਨਿਕਲਿਆ ਜਿਹੜਾ ਕਈ ਸਾਲ ਪਹਿਲਾਂ ਧਰਤੀ ਵਿਚ ਪਾਇਆ ਸੀ। ਕਦੀ ਬੀਜ ਦੇ ਨਾਲ ਸ਼ਾਖ਼ਾਵਾਂ ਘਰ ਗਈਆਂ ਹਨ? ਕਦੀ ਬੀਜ ਦੇ ਨਾਲ ਅਸੀਂ ਟਾਹਣ ਕੱਟ ਕੇ ਲੈ ਕੇ ਗਏ ਹਾਂ? ਬਿਲਕੁਲ ਨਹੀਂ, ਫਲਾਂ ਨਾਲ ਨਾ ਟਾਹਣ ਵੱਢੇ ਜਾਂਦੇ ਹਨ, ਨਾ ਹੀ ਸ਼ਾਖ਼ਾਵਾਂ। ਫਲ ਘਰ ਨੂੰ ਲੈ ਕੇ ਗਏ ਤੇ ਜਿਸ ਦਿਨ ਗੁਰਮੁਖੋ! ਉਸ ਫਲ ਨੂੰ ਚੀਰਿਆ ਤਾਂ ਵਿਚੋਂ ਬੀਜ ਨਿਕਲਿਆ।

ਬੰਦਿਆ! ਜਦੋਂ ਕੁਝ ਨਹੀਂ ਸੀ ਉਦੋਂ ਤਿੰਨਾਂ ਲੋਕਾਂ ਨੂੰ ਰਚਣ ਵਾਲਾ ਪ੍ਰਮਾਤਮਾ ਆਪ ਸੀ। ਪੁਰਾਤਨ ਸੱਜਣ ਇਹ ਨਾ ਕਹਿਣ ਕਿ ਇਹ ਕਿਹੜੀ ਥਾਂ 'ਤੇ ਲਿਖਿਆ ਹੈ। ਇਕ ਓਅੰਕਾਰ ਨੂੰ ਬੀਜ ਮੰਤਰ ਕਹਿੰਦੇ ਸਨ। ਕਿਉਂਕਿ ਜੋ ਕੁਝ ਪੈਦਾ ਹੋਇਆ ਹੈ, ਓਅੰਕਾਰ ਤੋਂ ਪੈਦਾ ਹੋਇਆ ਹੈ। ਅਸੀਂ ਪੜ੍ਹਦੇ ਹਾਂ–

*ਅਨਿਕ ਬਿਸਥਾਰ ਏਕ ਤੇ ਭਏ॥*
*ਏਕੁ ਅਰਾਧਿ ਪਰਾਛਤ ਗਏ॥*

(ਅੰਗ ੨੯੯)

ਇਸਨੂੰ ਬੀਜ ਮੰਤਰ ਕਹਿੰਦੇ ਸਨ ਤੇ ਇਸਦਾ ਮੰਤਰ ਸੀ ਕਿ ਇਸ ਵਿਚੋਂ ਸਭ ਕੁਝ ਨਿਕਲਿਆ ਹੈ ਤੇ ਜਿਨ੍ਹਾਂ ਜੁੱਗਾਂ ਦਾ ਮਰਜ਼ੀ ਵਿਸਥਾਰ ਹੋ ਜਾਏ, ਇਸ ਵਿਸਥਾਰ ਤੋਂ ਬਾਅਦ ਜੋ ਰਹੇਗਾ ਤਾਂ ਇਕ ਓਅੰਕਾਰ ਹੀ ਰਹੇਗਾ। ਪਹਿਲਾਂ ਵੀ ਇਕ ਓਅੰਕਾਰ ਸੀ। ਉਸ ਪ੍ਰਭੂ ਨੇ ਬੀਜ ਮੰਤਰ ਵਿਚੋਂ ਵਿਸਥਾਰ ਪੈਦਾ ਕੀਤਾ। ਕਿਤੇ ਚੰਦਰਮਾ, ਕਿਤੇ ਤਾਰੇ, ਕਿਤੇ ਸਿਆਰੇ, ਕਿਤੇ ਨਦੀਆਂ, ਕਿਤੇ ਨਾਲੇ, ਕਿਤੇ ਸਮੁੰਦਰ, ਕਿਤੇ ਵੱਖ-ਵੱਖ ਬੋਲੀਆਂ ਦੇ, ਵੱਖ-ਵੱਖ ਰੰਗਾਂ ਦੇ, ਵੱਖ-ਵੱਖ ਜਾਤਾਂ ਦੇ, ਵੱਖ-ਵੱਖ ਬਰਾਦਰੀਆਂ ਦੇ ਲੋਕ ਉਸਨੇ ਪੈਦਾ ਕਰ ਦਿੱਤੇ ਤੇ ਕਈ ਸਦੀਆਂ ਤੱਕ ਇਹ ਲੋਕ ਆਪਣੇ ਆਪਣੇ ਢੰਗ ਨਾਲ ਜ਼ਿੰਦਗੀ ਜੀਉਂਦੇ ਰਹੇ ਤੇ ਜਿਸ ਦਿਨ ਉਸਦੀ ਆਪਣੀ ਮੌਜ ਆਈ, ਉਸਨੇ ਪੱਕੀ ਫ਼ਸਲ ਜਦੋਂ ਕੱਟੀ, ਸਭ ਕੁਝ ਤਬਾਹ ਕੀਤਾ ਤੇ ਬਾਕੀ ਰਹਿ ਗਿਆ ਕੇਵਲ ਉਹੀ ਬੀਜ, ਜਿਸਨੇ ਸਭ ਕੁਝ ਰਚਿਆ ਸੀ। ਦਿੱਸਣ ਵਾਲਾ ਕੁਝ ਵੀ ਨਹੀਂ। ਜਿਹੜਾ ਨਹੀਂ ਸੀ ਦਿੱਸਦਾ ਕੇਵਲ ਉਹ ਹੀ ਰਹਿ ਗਿਆ।

ਗੁਰੂ ਸਾਹਿਬ ਨੇ ਅੱਜ ਬਚਨ ਕੀਤਾ ਕਿ ਕਰਤਾ ਹੀ ਸਥਿਰ ਹੈ। ਬਾਕੀ ਸਭ ਜਾਣਗੇ। ਗੁਰੂ ਜੀ ਦਾ ਬਚਨ ਸੀ, ਮੈਂ ਬੇਨਤੀ ਕਰ ਰਿਹਾ ਸੀ-

*ਬਾਜੀਗਰਿ ਜੈਸੇ ਬਾਜੀ ਪਾਈ॥*

(ਅੰਗ ੭੩੬)

ਪ੍ਰਮਾਤਮਾ ਕਦੀ ਕਿਸੇ ਦੀ ਸਲਾਹ ਨਹੀਂ ਲੈਂਦਾ, ਨਾ ਬਣਾਉਣ ਲੱਗਿਆਂ ਤੇ ਨਾ ਢਾਹੁਣ ਲੱਗਿਆਂ। ਜੇ ਦੁਨੀਆਂ ਦੀ ਸਲਾਹ ਲੈਣ ਲੱਗ ਪਏ ਤਾਂ ਲੋਕ ਆਪਣੀ ਮਰਜ਼ੀ ਦੇ ਲੋਕ ਪੈਦਾ ਕਰਨਗੇ, ਆਪਣੀ ਮਰਜ਼ੀ ਤੋਂ ਬਿਨਾਂ ਵਾਲਿਆਂ ਨੂੰ ਤਬਾਹ ਕਰ ਦੇਣਗੇ। ਇਹੀ ਗੱਲ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਅਟੱਲ ਰਾਏ ਜੀ ਨੂੰ ਕਹੀ ਸੀ।

ਅਸੀਂ ਸਾਰੇ ਬਾਬਾ ਅੱਟਲ ਜੀ ਦੇ ਦਿਹੁਰੇ 'ਤੇ ਜਾਂਦੇ ਹਾਂ ਤੇ ਚਾਹੀਦਾ ਹੈ ਕਿ ਬਾਬਾ ਜੀ ਦੀ ਜਗ੍ਹਾ 'ਤੇ ਨਮਸਕਾਰ ਕਰਕੇ ਆਈਏ। ਕਿਉਂਕਿ ਅਸੀਂ ਸਿਰਫ਼ ਇੰਨੀ ਗੱਲ ਚੇਤੇ ਰੱਖਦੇ ਹਾਂ ਕਿ ਬਾਬਾ ਅਟੱਲ ਜੀ ਨੇ ਮੋਹਨ ਨੂੰ ਜ਼ਿੰਦਗੀ ਬਖ਼ਸ਼ੀ ਸੀ। ਬਾਬਾ ਸਾਹਿਬ ਗਏ ਸੀ ਤੇ ਜਾ ਕੇ ਕਿਹਾ ਸੀ ਕਿ ਉਠਾਉ ਇਸਨੂੰ ਤੇ ਕਹੋ ਮੇਰੀ ਰਾਤ ਵਾਲੀ ਮੀਟੀ, ਵਾਰੀ ਦੇਵੇ। ਅੱਗੋ ਮਾਂ ਰੋਂਦੀ ਵਿਲਕਦੀ ਆਈ ਤੇ ਕਹਿਣ ਲੱਗੀ ਕਿ ਹੁਣ ਨਹੀਂ ਉੱਠੇਗਾ, ਉਹ ਮੌਤ ਦੇ ਮੂੰਹ ਵਿਚ ਜਾ ਚੁੱਕਾ ਹੈ। ਉਸ ਨੂੰ ਸੱਪ ਨੇ ਡੱਸਿਆ ਹੈ। ਬਾਬਾ ਅਟੱਲ ਜੀ ਨੇ ਸ਼ਬਦ ਕਹੇ ਸਨ, ਮਾਈ! ਤੂੰ ਝੂਠ ਬੋਲਦੀ ਹੈਂ, ਤੇਰਾ ਪੁੱਤਰ ਸੁੱਤਾ ਹੈ। ਤੁਸੀਂ ਉਸ ਨੂੰ ਲੁਕਾ ਕੇ ਮੇਰੇ ਤੋਂ ਮੇਰੀ ਵਾਰੀ ਨਹੀਂ ਉਸਨੂੰ ਦੇਣ ਦਿੰਦੇ। ਮਾਈ ਕਹਿਣ ਲੱਗੀ ਕਿ ਹੇ ਗੁਰੂ-ਪੁੱਤਰ! ਅੱਗੇ ਵੀ ਮੈਂ ਰੋਜ਼ਾਨਾ ਸੁੱਤੇ ਨੂੰ ਜਗਾਉਂਦੀ ਸੀ ਤੇ ਤੇਰੇ ਨਾਲ ਖੇਡਣ ਚਲਾ ਜਾਂਦਾ ਸੀ। ਮੈਂ ਆਵਾਜ਼ ਮਾਰਦੀ ਸਾਂ ਤਾਂ ਮੇਰਾ

ਪੁੱਤਰ ਆਵਾਜ਼ ਸੁਣ ਕੇ ਉੱਠਦਾ ਸੀ ਪਰ ਜਿਹੜੀ ਗਹਿਰੀ ਨੀਂਦ ਵਿਚ ਅੱਜ ਸੌਂ ਚੁੱਕਾ ਹੈ, ਇਥੇ ਸਾਡੀਆਂ ਆਵਾਜ਼ਾਂ ਨਹੀਂ, ਇੱਥੇ ਜਾਂ ਤੇਰੇ ਜਾਂ ਤੇਰੇ ਬਾਪੂ ਦੀ ਆਵਾਜ਼ ਹੀ ਜਾਏਗੀ। ਬਾਬਾ ਅਟੱਲ ਪਤਾ ਨਹੀਂ ਕਿੰਨੀਆਂ-ਕੁ ਦਾਤਾਂ ਲੈ ਕੇ ਸੰਸਾਰ 'ਤੇ ਆਏ। ਕਹਿੰਦੇ ਹਨ ਬਾਬਾ ਅਟੱਲ ਨੇ ਖੂੰਡੀ ਪਾ ਕੇ ਉਸ ਬੱਚੇ ਨੂੰ ਜ਼ਿੰਦਿਆਂ ਕਰ ਦਿੱਤਾ, ਇਹ ਹਕੀਕਤ ਹੈ। ਇਸਦਾ ਮਤਲਬ ਇਕ ਗੱਲ ਮੰਨਣੀ ਪਏਗੀ ਕਿ ਉਸ ਸਿਮਰਨ ਵਾਲੇ, ਕਮਾਈ ਵਾਲੇ ਕੋਲ ਇੰਨੀ ਸ਼ਕਤੀ ਸੀ ਕਿ ਪ੍ਰਮਾਤਮਾ ਦੇ ਘਰ ਗਏ ਹੋਏ ਨੂੰ ਅਰਦਾਸ ਕਰ ਮੋੜ ਲਿਆਂਦਾ ਤੇ ਜਦੋਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਪਤਾ ਲੱਗਾ ਤਾਂ ਇਕੋ ਬਚਨ ਕਿਹਾ ਸੀ, ਬੇਟਾ! ਅੱਜ ਤੋਂ ਬਾਅਦ ਲੋਕ ਆਪਣੀ ਮਰਜ਼ੀ ਨਾਲ ਲੋਕਾਂ ਨੂੰ ਜੀਉਂਦੇ ਕਰਾਉਣਗੇ, ਆਪਣੀ ਮਰਜ਼ੀ ਨਾਲ ਲੋਕਾਂ ਨੂੰ ਮਰਵਾਉਣਗੇ, ਬਸ ਇਕ ਕੰਮ ਕਰ, ਜੇ ਇਹ ਖੇਡ ਵਰਤਾਈ ਹੈ ਤਾਂ ਜਾਂ ਤੂੰ ਰਹਿ ਜਾਂ ਅਸੀਂ ਰਹਿੰਦੇ ਹਾਂ। ਕਹਿੰਦੇ ਹਨ, ਬਾਬਾ ਅਟੱਲ ਜੀ ਨੇ ਮੱਥਾ ਟੇਕ ਕੇ ਕਿਹਾ, ਸੱਚੇ ਪਾਤਿਸ਼ਾਹ! ਮੈਨੂੰ ਬਖ਼ਸ਼ ਦਿਆ ਜੇ। ਗੁਰੂ ਦੇ ਹੁਕਮ ਨੂੰ ਮੰਨ ਕੇ ਆਪਣੇ ਤਨ ਦੇ ਚੋਲੇ ਨੂੰ ਤਿਆਗ ਦਿੱਤਾ। ਹੁਕਮ ਮੰਨਣ ਵਾਲਾ ਪਾਸਾ ਲਉ ਕਿ 9 ਸਾਲ ਦੀ ਉਮਰ ਦੇ ਬੱਚੇ ਨੇ ਪਿਤਾ ਦਾ ਹੁਕਮ ਮੰਨਿਆ ਤੇ ਬਾਬਾ ਸਾਹਿਬ ਆਪਣੇ ਤਨ ਦਾ ਚੋਲਾ ਤਿਆਗ ਗਏ। ਗੁਰੂ ਜੀ ਕਹਿੰਦੇ ਹਨ ਕਿ ਕਦੀ ਦਖ਼ਲ ਨਾ ਦਿਉ ਉਸਦੀ ਰਜ਼ਾ ਵਿਚ, ਕਦੀ ਯਤਨ ਨਾ ਕਰੋ। ਉਹ ਜੋ ਕੁਝ ਕਰਦਾ ਹੈ, ਉਸ ਬੇਪਰਵਾਹ ਨੂੰ ਉਸ ਬਾਲੇ ਭੋਲੇ ਨੂੰ ਕਰਨ ਦਿਉ।

ਸੋਹਿਲਾ ਸਾਹਿਬ ਦੀ ਵਿਚਾਰ ਕਰਦਿਆਂ ਮੈਂ ਇਕ ਬੇਨਤੀ ਕੀਤੀ ਸੀ ਕਿ ਵੇਖੋ ਜ਼ਿੰਦਗੀ ਵਿਚ ਅਸੀਂ ਰੋਜ਼ ਪੜ੍ਹਦੇ ਹਾਂ, ਜਦੋਂ ਅਸੀਂ ਰਾਤ ਨੂੰ ਆਪਣੇ ਬਿਸਤਰ 'ਤੇ ਸੌਣ ਦੀ ਤਿਆਰੀ ਕਰਦੇ ਹਾਂ। ਦੂਜੀ ਵਾਰੀ ਸੋਹਿਲਾ ਉਦੋਂ ਪੜ੍ਹਿਆ ਜਾਂਦਾ ਹੈ ਜਦੋਂ ਸੁੱਤੇ ਹੋਏ ਨੂੰ ਅੱਗ ਲਾਈ ਜਾਂਦੀ ਹੈ, ਜਿਸਨੇ ਪਰਤ ਕੇ ਸੁੱਤੇ ਨੇ ਕਦੀ ਉੱਠਣਾ ਨਹੀਂ। ਫ਼ਰਕ ਇੰਨਾ ਹੈ ਕਿ ਇਥੇ ਸੌਣ ਵਾਲੇ ਨੇ ਸੌਣ ਤੋਂ ਪਹਿਲਾਂ ਸੋਹਿਲਾ ਪੜ੍ਹਿਆ, ਉਥੇ ਇਹੋ ਜਿਹਾ ਸੁੱਤਾ ਕਿ ਸੌਣ ਤੋਂ ਬਾਅਦ ਪੜ੍ਹਿਆ ਗਿਆ। ਇਹ ਰਾਤ ਸੌਣ ਵਾਲਾ ਸਵੇਰੇ ਉੱਠ ਗਿਆ ਤੇ ਜਿਸਦਾ ਇਕ ਵਾਰੀ ਸੋਹਿਲਾ ਪੜ੍ਹਿਆ ਗਿਆ, ਉਹ ਪਰਤ ਕੇ ਸੁੱਤਾ ਵੀ ਨਾ ਉਠਿਆ। ਰਾਤ ਨੂੰ ਕਿਉਂ ਕਿਹਾ ਗਿਆ ਪੜ੍ਹੋ ? ਰਾਤ ਨੂੰ ਪੜ੍ਹੋ, ਰਾਤ ਵਿਚ ਹਨੇਰਾ ਹੈ ਤੇ ਗੁਰਮੁਖੋ ! ਚੇਤੇ ਰੱਖਿਉ, ਮੌਤ ਤੋਂ ਬਾਅਦ ਵੀ ਹਨੇਰਾ ਹੈ। ਇਕ ਰਾਤ ਸਾਡੀ ਬਾਹਰ ਦੀ 8 ਘੰਟੇ ਦੀ ਹੈ, ਇਕ ਰਾਤ ਸਾਡੀ ਜ਼ਿੰਦਗੀ ਦੀ 70 ਸਾਲ ਦੀ ਹੈ। ਚੇਤੇ ਰੱਖਿਉ, ਇਥੇ ਸੋਹਿਲਾ ਪੜ੍ਹਿਆ ਜਾਂਦਾ ਹੈ ਰਾਤ ਪੈਣ ਲੱਗਿਆਂ, ਉਦੋਂ ਸੋਹਿਲਾ ਪੜ੍ਹਿਆ ਜਾਂਦਾ ਹੈ ਰਾਤ ਦਾ ਅੰਤ ਹੋਣ ਲੱਗਿਆਂ। ਜਦੋਂ ਜ਼ਿੰਦਗੀ ਰੂਪੀ ਰਾਤ ਮੁੱਕਦੀ ਹੈ ਤਾਂ ਉਦੋਂ ਸੋਹਿਲਾ ਪੜ੍ਹਿਆ ਜਾਂਦਾ ਹੈ ਤੇ ਇੱਧਰ ਜਦੋਂ ਰਾਤ ਪੈਂਦੀ ਹੈ, ਉਦੋਂ ਪੜ੍ਹਿਆ ਜਾਂਦਾ ਹੈ। ਇਸਦਾ ਕਾਰਨ ਹੀ ਇਹ ਹੈ ਕਿ ਰਾਤ ਨੂੰ ਸੁੱਤੇ ਹੋਏ ਸੱਜਣਾ, ਚੇਤੇ ਰੱਖੀਂ, ਅੱਜ ਜ਼ਿੰਦਗੀ ਦੀ ਬਾਹਰ ਦੀ ਰਾਤ ਵਿਚ ਤੂੰ ਸੁੱਤਾ ਹੈਂ ਤੇ ਸੋਹਿਲਾ ਪੜ੍ਹਿਆ ਗਿਆ ਹੈ ਤੇ ਜਿਸ ਦਿਨ ਤੇਰੀ ਪੂਰੀ ਉਮਰ ਦੀ ਰਾਤ ਮੁੱਕੇਗੀ, ਉਸ ਦਿਨ ਫਿਰ ਇਹ ਪੜ੍ਹਿਆ ਜਾਏਗਾ ਜਿਹੜਾ ਸੌਣ ਲੱਗਿਆਂ ਤੈਨੂੰ ਸੁਣਾਇਆ ਜਾਂਦਾ ਹੈ।

ਪ੍ਰਮਾਤਮਾ ਦੇ ਹੁਕਮ ਵਿਚ ਹਜ਼ੂਰ ਨੇ ਕਿਹਾ ਦਖ਼ਲ ਨਾ ਦਿਉ। ਜਿਹੜੇ ਲੋਕ ਦਖ਼ਲ ਦਿੰਦੇ ਹਨ, ਉਹ ਦੁਖਦਾਈ ਦੁੱਖ ਭੋਗਦੇ ਹਨ, ਪਰ ਜਿਨ੍ਹਾਂ ਨੇ ਹੁਕਮ ਨੂੰ ਪਛਾਣ ਲਿਆ, ਉਹ ਕਦੀ ਨਹੀਂ ਰੋਂਦੇ। ਬਾਬਾ ਫ਼ਰੀਦ ਜੀ ਨੇ ਇਕ ਬਚਨ ਕਿਹਾ ਹੈ ਕਿ ਦੇਖ ਤਿੱਲਾਂ ਦੇ ਦਾਣੇ ਬੜੇ ਸੂਖਸ਼ਮ ਹੁੰਦੇ ਹਨ। ਜਿੰਨੀ ਮਰਜ਼ੀ ਭਾਵੇਂ ਛੋਟੇ ਬੱਚੇ ਦੀ ਬੁੱਕ ਹੋਵੇ, ਭਾਵੇਂ ਨੌਜਵਾਨ ਦੀ ਬੁੱਕ ਹੋਵੇ ਤੇ ਭਾਵੇਂ ਬਿਰਧ ਆਪਣੇ ਹੱਥਾਂ ਦੀ ਬੁੱਕ ਬਣਾਏ। ਕਿਸੇ ਦੇ ਹੱਥਾਂ ਵਿਚ ਤਿੱਲਾਂ ਦੇ ਦਾਣੇ ਪਾਉ ਤਾਂ ਧੱਕੇ ਨਾਲ ਕੁਝ ਨਾ ਕੁਝ ਸੂਖਸ਼ਮ ਤਿੱਲ ਜ਼ਮੀਨ ਉਤੇ ਡਿੱਗ ਜਾਣਗੇ। ਬਾਬਾ ਫ਼ਰੀਦ ਜੀ ਨੇ ਕਿਹਾ, ਦੇਖ ਤਿੱਲ ਬੜੇ ਸੂਖਸ਼ਮ ਹਨ, ਐਵੇਂ ਬੁੱਕ ਭਰੇਂਗਾ ਤਾਂ ਕਈ ਵਿਚੋਂ ਡਿੱਗ ਜਾਣਗੇ। ਸੰਭਲ ਕੇ ਬੁੱਕ ਭਰੀਂ, ਕੋਈ ਤਿੱਲ ਜ਼ਮੀਨ 'ਤੇ ਨਾ ਡਿੱਗੇ। ਪਿਆਰਿਉ ! ਉਹ ਤਿੱਲ ਤਾਂ ਡਿੱਗੇ ਹੋਏ ਚੁਣੇ ਜਾਂ ਸਕਦੇ ਹਨ, ਪਰ ਸੁਆਸਾਂ ਦੇ ਤਿੱਲਾਂ ਦੀ ਸੰਭਲ ਕੇ ਬੁੱਕ ਭਰੀਂ ਮਨਾ, ਇਹ ਤਾਂ ਤਿੱਲਾਂ ਨਾਲੋਂ ਕਈ ਗੁਣਾਂ ਵੱਧ ਕੀਮਤੀ ਹਨ। ਤਿੱਲ ਡਿੱਗ ਕੇ ਪਰਤ ਕੇ ਚੁਣੇ ਜਾਂਦੇ ਹਨ ਪਰ ਸੁਆਸਾਂ ਦੇ ਤਿੱਲ ਡਿੱਗੇ ਹੋਏ ਕਦੀ ਕਿਸੇ ਕੋਲੋਂ ਚੁਣੇ ਨਹੀਂ ਗਏ। ਬਾਬਾ ਜੀ ਨੇ ਬਚਨ ਕੀਤਾ-

*ਫਰੀਦਾ ਜੇ ਜਾਣਾ ਤਿਲ ਥੋੜੜੇ*

ਜੇ ਮੈਨੂੰ ਸਮਝ ਪੈ ਗਈ ਕਿ ਮੇਰੇ ਸੁਆਸਾਂ ਦੇ ਤਿੱਲ ਥੋੜ੍ਹੇ ਹਨ, ਦਾਣੇ ਮੁੱਕਣ ਵਾਲੇ ਹਨ।

*ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥*
*ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥*

(ਅੰਗ ੧੩੭੮)

ਨੰਢੜਾ ਦਾ ਅੱਖਰੀ ਅਰਥ ਹੈ ਬਾਲਾ-ਭੋਲਾ, ਬੇਪਰਵਾਹ, ਜਿਹੜਾ ਕਿਸੇ ਦੀ ਪ੍ਰਵਾਹ ਨਹੀਂ ਕਰਦਾ, ਕਿਸੇ ਤੋਂ ਸਲਾਹ ਨਹੀਂ ਲੈਂਦਾ। ਗੁਰੂ ਜੀ ਨੇ ਬਚਨ ਕੀਤੇ-

*ਬਾਜੀਗਰਿ ਜੈਸੇ ਬਾਜੀ ਪਾਈ॥*
*ਨਾਨਾ ਰੂਪ ਭੇਖ ਦਿਖਲਾਈ॥*
*ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥*
*ਤਬ ਏਕੋ ਏਕੰਕਾਰਾ॥ ੧ ॥*
*ਜਲ ਤੇ ਊਠਹਿ ਅਨਿਕ ਤਰੰਗਾ॥*
*ਕਨਿਕ ਭੂਖਨ ਕੀਨੇ ਬਹੁ ਰੰਗਾ॥*
*ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥*
*ਫਲ ਪਾਕੇ ਤੇ ਏਕੰਕਾਰਾ॥ ੨ ॥*

(ਅੰਗ ੭੩੬)

ਬੀਜਣ ਦਾ ਅਰਥ ਉੱਤਪਤੀ, ਪੱਕਣ ਦਾ ਅਰਥ ਫਨਾਹ ਹੋਣਾ। ਜਿਸ ਦਿਨ ਬੀਜਿਆ ਉਸ ਦਿਨ ਵੀ ਉਹ ਸੀ ਤੇ ਜਿਸ ਦਿਨ ਸਭ ਕੁਝ ਸਮੇਟਿਆ ਜਾਏਗਾ, ਕੇਵਲ ਉਸੇ ਨੇ ਹੀ ਰਹਿਣਾ ਹੈ। ਕਰਤਾ ਸਥਿਰ ਹੈ, ਉਸਨੇ ਕਿਤੇ ਨਹੀਂ ਜਾਣਾ। ਹਜ਼ੂਰ ਨੇ ਰਹਿਰਾਸ ਸਾਹਿਬ ਦੀ ਬਾਣੀ ਵਿਚ ਵੀ ਬਚਨ ਕਹੇ ਹਨ-

*ਦੇਦਾ ਰਹੈ ਨ ਚੂਕੈ ਭੋਗੁ॥*
*ਗੁਣੁ ਏਹੋ ਹੋਰੁ ਨਾਹੀ ਕੋਇ॥*
*ਨਾ ਕੋ ਹੋਆ ਨਾ ਕੋ ਹੋਇ॥*

(ਅੰਗ ੯)

ਨਾ ਉਸਨੇ ਮਰਨਾ ਹੈ, ਨਾ ਸੋਗ ਪੈਣਾ ਹੈ, ਨਾ ਉਸਨੇ ਫਨਾਹ ਹੋਣਾ ਹੈ। ਹਾਂ, ਬਾਕੀ ਜੋ ਕੁਝ ਸਾਨੂੰ ਦਿੱਸਦਾ ਪਿਆ ਹੈ, ਇਹ ਇਕ ਦਿਨ ਸਮੇਟਿਆ ਜਾਣਾ ਹੈ। ਅੱਜ ਵੀ ਅਸੀਂ ਦੇਖਦੇ ਹਾਂ, ਸਿਆਣੇ ਲੋਕ ਇਕ ਗੱਲ ਕਹਿੰਦੇ ਹਨ ਕਿ ਜਿਸ ਧਰਤੀ 'ਤੇ ਅਸੀਂ ਪੈਰ ਰੱਖ ਕੇ ਤੁਰਦੇ ਹਾਂ, 12-12 ਇਨਸਾਨ ਸਾਡੇ ਇਕ ਇਕ ਪੈਰ ਦੇ ਥੱਲੇ ਜੰਮ ਕੇ ਮਰ ਜਾਂਦੇ ਹਨ। ਜੇ ਗੁਰੂ ਸਾਹਿਬ ਨੂੰ ਪੁੱਛੀਏ ਤਾਂ ਉਹ ਕਹਿੰਦੇ ਹਨ ਕਿ ਪਤਾ ਹੀ ਕੋਈ ਨਹੀਂ ਕਿੰਨੀ ਵਾਰੀ-

*ਕਈ ਬਾਰ ਪਸਰਿਓ ਪਾਸਾਰਾ॥*

(ਅੰਗ ੨੭੬)

ਇਹ ਸਿਰਫ਼ ਇਨਸਾਨ ਨੂੰ ਸਮਝ ਪਈ। ਬਾਬਾ ਫ਼ਰੀਦ ਨੇ ਇਹੀ ਬਚਨ ਕੀਤਾ ਕਿ-

*ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥*

ਇਸ ਜ਼ਿੰਦਗੀ ਵਿਚ ਕਿੰਨੀ ਕੁ ਦੇਰ ਤੱਕ ਕੋਈ ਰਹਿ ਕੇ ਗਿਆ ਹੈ ?

*ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥*

(ਅੰਗ ੪੮੮)

ਜਿਸ ਥਾਂ 'ਤੇ ਅਸੀਂ ਅੱਜ ਬੈਠੇ ਹਾਂ, ਪਤਾ ਨਹੀਂ ਇਸ ਥਾਂ 'ਤੇ ਕਿੰਨੇ ਬੈਠ ਕੇ ਚਲੇ ਗਏ ਹਨ, ਪਰ ਜੇ ਰਹੇਗੀ ਤਾਂ ਉਹ ਥਾਂ ਤੇ ਉਹ ਥਾਂ ਬਣਾਉਣ ਵਾਲਾ।

*ਨਦਰਿ ਕਰੇ ਸਚੁ ਪਾਈਐ*

ਗੁਰੂ ਸਾਹਿਬ ਜੀ ਦੀ ਮਾਝ ਕੀ ਵਾਰ ਦੀ ਇਕ ਪਉੜੀ ਆਉਂਦੀ ਹੈ। ਹਜ਼ੂਰ ਦਾ ਬਚਨ ਆਉਂਦਾ ਹੈ-

*ਰਯਤਿ ਸਿਕਦਾਰ ਕੋਇ ਨਾ ਰਹਸੀਉ॥*

ਜਿਹੜੇ ਹਕੂਮਤ ਕਰਨ ਵਾਲੇ ਰਾਜੇ ਹਨ, ਕੀ ਇਹਨਾਂ ਨੇ ਮਰਨਾ ਨਹੀਂ ? ਜਿਸ ਪਰਜਾ 'ਤੇ ਰਾਜ ਪਏ ਕਰਦੇ ਹਨ, ਕੀ ਇਸ ਪਰਜਾ ਨੇ ਜਾਣਾ ਨਹੀਂ ? ਜਿਹੜੇ ਇਹਨਾਂ ਦੇ ਅਹਿਲਕਾਰ, ਸਿਕਦਾਰ, ਚੌਧਰੀ ਹਨ ਤੇ ਇਹਨਾਂ ਦੇ ਅੱਗੇ ਵਜ਼ੀਰ ਹਨ, ਕੀ ਇਹਨਾਂ

ਵਜ਼ੀਰਾਂ ਨੂੰ ਇਕ ਦਿਨ ਮੌਤ ਨੇ ਨਹੀਂ ਲਿਜਾਣਾ ? ਗੁਰੂ ਸਾਹਿਬ ਨੇ ਗਿਣਤੀ ਕਰ ਦਿੱਤੀ ਕਿ ਜਿਹੜੇ ਦਿੱਸਦੇ ਹਨ, ਇਹ ਨਹੀਂ ਦਿੱਸਣਗੇ ਤੇ ਪਿਆਰਿਉ ! ਜਿਸਨੇ ਸਿਰਜਿਆ, ਜਿਹੜਾ ਸਾਨੂੰ ਦਿੱਸਦਾ ਨਹੀਂ ਪਿਆ, ਉਸ ਨੇ ਸਥਿਰ ਰਹਿਣਾ ਹੈ।

*ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥*
*ਹਟ ਪਟਣ ਬਾਜਾਰ ਹੁਕਮੀ ਢਹਸੀਓ॥*
*ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥*
*ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ॥*

(ਅੰਗ ੧੪੧)

ਸੱਚ ਦਾ ਹੋਕਾ ਦੇਣ ਵਾਲੇ ਕਹਿੰਦੇ ਰਹੇ ਲੋਕੋ ! ਚਲੇ ਜਾਣਾ ਹੈ, ਪਰ ਉਹਨਾਂ ਦੀ ਗੱਲ ਕਿਸੇ ਟਾਵੇਂ-ਟਾਵੇਂ ਨੇ ਸੁਣੀ।

ਸਮਰਕੰਦ ਦੇ ਅੰਦਰ ਇਕ ਫ਼ਕੀਰ ਹੋਇਆ ਜੋ ਸੂਫ਼ੀ ਮੱਤ ਦਾ ਫ਼ਕੀਰ ਸੀ। ਬੜਾ ਪ੍ਰਮਾਤਮਾ ਦੇ ਨਾਮ ਦੀ ਮਸਤੀ ਵਿਚ ਜੀਉਣ ਵਾਲਾ ਤੇ ਸੱਚ ਜਾਣੋ, ਜਿਉਂ-ਜਿਉਂ ਇਕ ਨਾਲ ਜੁੜੋਗੇ ਗੁਰਮੁਖੋ ! ਤਿਉਂ-ਤਿਉਂ ਇਸ ਅਨੇਕਤਾ ਵਿਚੋਂ ਵੀ ਅੰਦਰ ਏਕਤਾ ਪੈਦਾ ਹੋਵੇਗੀ। ਅਸੀਂ ਬਹੁਆਗਰ ਹਾਂ, ਇਕਾਗਰ ਨਹੀਂ। ਬਹੁਆਗਰ ਤੇ ਇਕਾਗਰ ਵਿਚ ਫ਼ਰਕ ਹੈ। ਇਕ ਆਗਰ ਇਸਦਾ ਅਰਥ ਇਕ ਦੇ ਅੱਗੇ ਸਮਰਪਿਤ ਹੋ ਜਾ। ਬਹੁਆਗਰ ਦਾ ਅਰਥ ਹੈ ਜਿਹੜਾ ਬਹੁਤ ਸਾਰਿਆਂ ਦੇ ਅੱਗੇ ਸਮਰਪਿਤ ਹੋਇਆ। ਜਿਹੜਾ ਬਹੁਆਗਰ ਹੋਵੇਗਾ ਉਸਦੇ ਅੰਦਰ ਸ਼ਾਂਤੀ ਨਹੀਂ, ਜਿਹੜਾ ਇਕ ਦੇ ਅੱਗੇ ਸਮਰਪਿਤ ਹੋ ਜਾਵੇਗਾ, ਉਸ ਨੂੰ ਇਕਾਗਰਤਾ ਵਿਚੋਂ ਇਕ ਨਾਲ ਜੁੜਨ ਦਾ ਰੱਸ ਆਵੇਗਾ ਤੇ ਗੁਰਮੁਖੋ ! ਉਸ ਰੱਸ ਦੇ ਵਿਚੋਂ ਜਿੰਨਾ ਮਰਜ਼ੀ ਘਰ ਵਿਚ ਸ਼ੋਰ-ਸ਼ਰਾਬਾ ਹੋਵੇ, ਇਕਾਗਰ ਹੋਇਆ ਬੰਦਾ ਕਦੀ ਵੀ ਸ਼ੋਰ-ਸ਼ਰਾਬੇ ਵਿਚ ਖਿੰਡਦਾ ਨਹੀਂ। ਸਿਮਰਨ ਕਰਨ ਵਾਲਿਆਂ ਦਾ ਤਜਰਬਾ ਹੋਣਾ ਹੈ। ਘਰ ਸਿਮਰਨ ਕਰਕੇ ਜਾਉ, ਤੁਹਾਨੂੰ ਸ਼ੋਰ-ਸ਼ਰਾਬੇ ਵਿਚ ਬਾਰ-ਬਾਰ ਬਾਣੀ ਚੇਤੇ ਆਏਗੀ। ਲੋਕਾਂ ਦੀਆਂ ਆਵਾਜ਼ਾਂ ਸੁਣ ਕੇ ਵੀ ਬਾਰ-ਬਾਰ ਗੁਰੂ ਗੁਰੂ ਚੇਤੇ ਆਏਗਾ ਤੇ ਯਤਨ ਹੋਵੇਗਾ ਕਿ ਮੈਂ ਛੇਤੀ ਇਥੋਂ ਨਿਕਲਾਂ। ਕੀ ਕਾਰਨ ਉਹ ਕਿਹੜੀ ਖਿੱਚ ਹੈ ਜਿਹੜੀ ਤੁਹਾਨੂੰ ਭੈਣਾਂ ਭਰਾਵਾਂ ਵਿਚ ਬੈਠਿਆਂ ਨੂੰ ਰੌਲੇ ਵਿਚੋਂ ਖਿੱਚਦੀ ਹੈ ਕਿ ਮੈਂ ਇਥੋਂ ਜਾਵਾਂ, ਪਹਿਲਾਂ ਕਿਉਂ ਨਹੀਂ ਸੀ ? ਅਸਲ ਵਿਚ ਜਿਸ ਇਕ ਨਾਲ ਜੁੜਿਆ ਹੈਂ, ਉਹ ਇਕ ਆਗਰ ਤੈਨੂੰ ਬਹੁਆਗਰ ਹੋਣ ਤੋਂ ਬਚਾਉਣ ਲਈ ਫਿਰ ਆਪਣੇ ਵੱਲ ਖਿੱਚਦਾ ਪਿਆ ਹੈ।

ਗੁਰੂ ਸਾਹਿਬ ਨੇ ਤਾਂ ਸਾਨੂੰ ਦਾਤ ਵੀ ਇਹ ਦਿੱਤੀ ਹੈ, ਤਾਂ ਹੀ ਕਿਹਾ ਕਿ ਸਿੱਖ ਨੇ ਨਹੀਂ ਭੱਜਣਾ, ਬਾਹਰ ਜੰਗਲਾਂ ਵਿਚ ਨਹੀਂ ਜਾਣਾ। ਜੇ ਕਹੀਏ ਮਹਾਰਾਜ ! ਸੰਸਾਰ, ਕਲੇਸ਼, ਰੌਲਾ ਹੈ। ਤਾਂ ਕਹਿਣ ਲੱਗੇ ਕਿ ਜਿਸਦਾ ਹਿਰਦਾ ਟਿੱਕ ਗਿਆ ਉਹ ਇਕਾਂਤ ਵਿਚ ਚਲਾ ਗਿਆ। ਇਕਾਗਰ ਹੋ, ਬਹੁਆਗਰ ਵਾਸ਼ਨਾ ਪੈਦਾ ਕਰੇਗਾ, ਇਕਾਗਰ ਰੱਸ ਪੈਦਾ ਕਰੇਗਾ। ਬਹੁਆਗਰ

ਨਿੰਦਿਆ ਉਸਤਤ ਪੈਦਾ ਕਰੇਗਾ, ਇਕ ਆਗਰ ਕੇਵਲ ਪ੍ਰਮਾਤਮਾ ਦੀ ਕੀਰਤੀ ਪੈਦਾ ਕਰੇਗਾ। ਬਹੁਆਗਰ ਮਿੱਤਰ ਤੋਂ ਦੁਸ਼ਮਣ ਨੂੰ ਜਨਮ ਦੇਵੇਗਾ, ਇਕ ਆਗਰ

*ਸਭੁ ਕੋ ਮੀਤੁ ਹਮ ਆਪਨ ਕੀਨਾ*

(ਅੰਗ ੬੭੧)

ਬਣ ਜਾਏਗਾ। ਬਹੁਆਗਰ ਦੇ ਅੰਦਰ ਤੇਰੇ ਗੱਲ ਝਗੜੇ ਪੈਣਗੇ, ਇਕ ਆਗਰ ਜੇ ਹੋਵੇਂਗਾ ਤਾਂ ਸਾਰੇ ਬੰਧਨ ਕੱਟੇ ਜਾਣਗੇ। ਮੇਰੀ ਬੇਨਤੀ ਸਮਝਿਉ। ਮਨ ਤਾਂ ਇਕ ਲੈਨਜ਼ ਹੈ। ਰੱਬ ਮੇਹਰ ਕਰੇ, ਇਸ ਉੱਤੇ ਰਹਿਮਤ ਦੀਆਂ ਕਿਰਨਾਂ ਵਰਸਦੀਆਂ ਹਨ ਅਤੇ ਜੇ ਕਿਤੇ ਇਕਾਗਰ ਹੋ ਗਿਆ ਤਾਂ ਕਰੋੜਾਂ ਜਨਮਾਂ ਦੀ ਅੰਦਰ ਦੀ ਮੈਲ ਨੂੰ ਫੂਕ ਕੇ ਰੱਖ ਦੇਵੇਗਾ। ਕੱਪੜਾ ਬਾਹਰ ਰੱਖ ਲਉ ਤੇ ਕਈ ਸਾਲਾਂ ਦਾ ਕੱਪੜਾ ਬਾਹਰ ਧੁੱਪੇ ਪਿਆ ਰਹੇ, ਉਸਨੂੰ ਅੱਗ ਨਹੀਂ ਲੱਗੇਗੀ, ਪਰ ਜਿਸ ਦਿਨ ਉਹ ਕਿਰਨਾਂ ਇਕਾਗਰ ਕਰਕੇ ਇਕ ਥਾਂ ਫੋਕਸ ਕਰ ਦਿੱਤੀਆਂ ਤਾਂ ਗੋਦੜੀ ਜਲਣ ਲੱਗ ਪਈ। ਪਿਆਰਿਉ ! ਅੰਦਰ ਦੇ ਪਾਪ ਕਈ ਜਨਮਾਂ ਦੇ ਕਾਲੇ ਹਨ ਤੇ ਕਾਲੇ ਕੱਪੜੇ ਨੂੰ ਸੂਰਜ ਦੀ ਅੱਗ ਵੀ ਬੜੀ ਪੈਂਦੀ ਹੈ। ਹਾਲਾਂਕਿ ਆਪ ਸਿਆਣੇ ਇਸ ਗੱਲ ਨੂੰ ਸਮਝਦੇ ਹੋ ਕਿ ਰੰਗ ਜਿਹੜੇ ਬਾਹਰ ਦਿੱਸਦੇ ਹਨ, ਅਸਲ ਵਿਚ ਇਹ ਉਹ ਰੰਗ ਹਨ ਜਿਨ੍ਹਾਂ ਨੂੰ ਵਸਤੂ ਪ੍ਰਵਾਨ ਨਹੀਂ ਕਰਦੀ। ਜੇ ਰੁੱਖ ਦਾ ਹਰਾ ਰੰਗ ਹੈ, ਰੰਗ ਤਾਂ ਸੱਤੇ ਉਸ ਉੱਪਰ ਬਰਸੇ, ਪਰ ਇਸਨੇ ਹਰੇ ਰੰਗ ਨੂੰ ਕਬੂਲ ਨਹੀਂ ਕੀਤਾ। ਜਿਹੜਾ ਨਹੀਂ ਕਬੂਲ ਕੀਤਾ ਗਿਆ, ਉਹੀ ਬਾਹਰ ਆ ਗਿਆ। ਬਾਕੀ ਉਸਨੇ ਆਪਣੇ ਵਿਚ ਜਜ਼ਬ ਕਰ ਲਏ। ਇਹੀ ਕਾਰਨ ਹੈ ਕਿ ਜਦੋਂ ਅਸੀਂ ਨਿਰਮਲ ਹਿਰਦੇ ਦੀ ਗੱਲ ਕਰਦੇ ਹਾਂ ਤਾਂ ਅਸੀਂ ਕਹਿੰਦੇ ਹਾਂ ਕਿ ਬੜਾ ਉਜਲਾ ਬੰਦਾ ਹੈ ਤੇ ਜਦੋਂ ਕਿਸੇ ਵਿਕਾਰੀ ਦੀ ਗੱਲ ਕਰਦੇ ਹਾਂ ਤਾਂ ਕਹਿੰਦੇ ਹਾਂ ਕਿ ਇਹ ਬੰਦਾ ਮਨ ਦਾ ਬੜਾ ਕਾਲਾ ਜੇ। ਕਿਉਂ ਇਹ ਸ਼ਬਦ ਵਰਤਦੇ ਹਾਂ।

ਚਿੱਟੇ ਰੰਗ ਤੇ ਕਾਲੇ ਰੰਗ ਵਿਚ ਕੀ ਫ਼ਰਕ ਹੈ ? ਕਿਉਂਕਿ ਕੁਦਰਤ ਦਾ ਨਿਯਮ ਹੈ ਕਿ ਹਰ ਰੰਗ ਜਿਹੜਾ ਧਰਤੀ 'ਤੇ ਬਰਸ ਰਿਹਾ ਹੈ, ਜਿਹੜੀ ਵਸਤੂ ਜਿਸ ਰੰਗ ਨੂੰ ਕਬੂਲ ਨਾ ਕਰੇ, ਉਹ ਰੰਗ ਬਾਹਰ ਨਿਕਲ ਜਾਂਦਾ ਹੈ। ਦੇਖੋ ਕਾਲਾ ਰੰਗ ਸਾਰਿਆਂ ਰੰਗਾਂ ਨੂੰ ਆਪਣੇ ਵਿਚ ਜਜ਼ਬ ਕਰ ਲੈਂਦਾ ਹੈ, ਕੁਝ ਵੀ ਨਹੀਂ ਤਿਆਗਦਾ। ਜਦੋਂ ਹਰ ਰੰਗ ਨੂੰ ਜਜ਼ਬ ਕੀਤਾ ਤਾਂ ਉਸ ਵਿਚ ਕਾਲਾਪਣ ਆ ਗਿਆ। ਜੇ ਚਿੱਟਾ ਰੰਗ ਹੁੰਦਾ ਤਾਂ ਉਹ ਕਿਸੇ ਵੀ ਰੰਗ ਨੂੰ ਸਵੀਕਾਰ ਨਹੀਂ ਕਰਦਾ, ਸਾਰੇ ਰੰਗ ਪਿਛਾਂਹ ਛੱਡ ਦਿੰਦਾ ਹੈ। ਜਿਹੜਾ ਮੋੜ ਦਿੰਦਾ ਹੈ, ਉਹ ਚਿੱਟਾ ਹੁੰਦਾ ਹੈ, ਜਿਹੜਾ ਜਜ਼ਬ ਕਰ ਲੈਂਦਾ ਹੈ, ਉਹ ਕਾਲਾ ਹੋ ਜਾਂਦਾ ਹੈ। ਹੁਣ ਕਦੀ ਅੰਦਰ ਦੇ ਅਰਥ ਕਰੋ। ਗੁਰਮੁਖੋ ! ਵਾਸ਼ਨਾਵਾਂ ਪੈਂਦੀਆਂ ਹਨ। ਜਿਹੜਾ ਵਾਸ਼ਨਾਵਾਂ ਨੂੰ ਜਜ਼ਬ ਕਰੀ ਜਾਏ, ਉਹ ਮਨ ਦਾ ਕਾਲਾ ਹੋ ਜਾਏਗਾ ਤੇ ਜਿਹੜਾ ਵਾਸ਼ਨਾਵਾਂ ਨੂੰ ਅੰਦਰੋਂ ਮੋੜਦਾ ਹੈ, ਉਹ ਉਜਲੇ ਰੰਗ ਦਾ ਹੋ ਜਾਏਗਾ। ਇਹੀ ਕਾਰਨ ਹੈ ਕਿ ਚਿੱਟੇ ਬਸਤਰ ਤਿਆਗ ਦਾ ਪ੍ਰਤੀਕ ਹਨ ਤੇ ਕਾਲੇ ਬਸਤਰ ਵਾਸ਼ਨਾਵਾਂ ਤੇ ਸੋਗ ਦਾ ਪ੍ਰਤੀਕ ਹਨ। ਗੁਰਮੁਖੋ ! ਮਨ ਦਾ ਕਾਲਾਪਣ ਵਾਸ਼ਨਾਵਾਂ ਨੂੰ ਸਮੇਟੀ ਬੈਠਾ ਹੈ ਅਤੇ ਮਨ ਦਾ ਉਜਲਾਪਣ ਆਪਣਾ ਸਭ ਕੁਝ ਤਿਆਗ ਦਿੰਦਾ ਹੈ।

ਗੁਰੂ ਤੇਗ਼ ਬਹਾਦਰ ਸਾਹਿਬ ਬਾਬਾ ਬਕਾਲਾ ਸਾਹਿਬ ਦੀ ਧਰਤੀ 'ਤੇ ਸਾਈਂ ਦੀ ਯਾਦ ਵਿਚ ਜੁੜੇ ਹਨ ਦੋ ਦਹਾਕੇ ਤੋਂ ਵੱਧ ਸਮਾਂ ਪਿਆਰੇ ਪ੍ਰਭੂ ਦੇ ਚਿੰਤਨ ਵਿਚ। ਸਿਮਰਨ ਵਿਚ ਆਪਣੇ ਅੰਦਰ ਦੇ ਜੀਵਨ ਦੀ ਘਾਲਣਾ ਕੀਤੀ। ਉਹ ਘਾਲਣਾ ਕਿਹੋ ਜਿਹੀ ਸੀ ? ਦੇਖੋ ਜਿਸ ਚੀਜ਼ ਨੂੰ ਤਿਆਗੋਗੇ, ਉਹ ਪਿੱਛੇ ਆਏਗੀ ਅਤੇ ਜਿਸਨੂੰ ਫੜਨ ਦਾ ਯਤਨ ਕਰੋਗੇ, ਉਹ ਹੱਥ ਨਹੀਂ ਆਏਗੀ, ਦੁਖਦਾਈ ਬਣ ਜਾਏਗੀ। ਸਭ ਤੋਂ ਵੱਡਾ ਦੁਨੀਆਂ ਵਿਚ ਰੌਲਾ ਪਕੜ ਦਾ ਹੈ। ਜਿਸ ਦਿਨ ਪਕੜ ਮੁੱਕ ਜਾਏਗੀ ਪਿਆਰਿਓ ! ਉਸ ਦਿਨ ਕੋਈ ਦੁੱਖ ਨਹੀਂ। ਮੇਰਾ ਸਰੀਰ, ਮੇਰਾ ਘਰ, ਮੇਰਾ ਪਰਿਵਾਰ, ਜਿੰਨੀ ਦੇਰ ਤੱਕ ਮੈਂ-ਮੈਂ ਦੀ ਪਕੜ ਵਿਚ ਹੈਂ, ਚੇਤੇ ਰੱਖੀਂ, ਉੱਨੀ ਦੇਰ ਦੁੱਖ ਹਨ, ਜਿਸ ਦਿਨ ਪਕੜ ਮੁੱਕ ਜਾਏ, ਉਸ ਦਿਨ ਦੁੱਖ ਨਹੀਂ। ਗੁਰੂ ਜੀ ਨੇ ਬਚਨ ਕੀਤਾ-

*ਜਬ ਲਗੁ ਮੇਰੀ ਮੇਰੀ ਕਰੈ॥*
*ਤਬ ਲਗੁ ਕਾਜੁ ਏਕੁ ਨਹੀ ਸਰੈ॥*

ਕੋਈ ਕੰਮ ਸਿਰੇ ਨਹੀਂ ਚੜ੍ਹਦਾ ਮੇਰੀ ਮੇਰੀ ਕਹਿਣ ਨਾਲ।

*ਜਬ ਮੇਰੀ ਮੇਰੀ ਮਿਟਿ ਜਾਇ॥*
*ਤਬ ਪ੍ਰਭ ਕਾਜੁ ਸਵਾਰਹਿ ਆਇ॥*

(ਅੰਗ ੧੧੬੦)

ਉਸ ਦਿਨ ਪ੍ਰਮਾਤਮਾ ਉਹਨਾਂ ਦੇ ਕਾਜ ਸਵਾਰਦਾ ਹੈ। 'ਮੇਰੀ' ਪਕੜ ਹੈ, 'ਮੇਰੀ' ਮੁੱਕ ਜਾਏ ਤਾਂ ਬੰਧਨ ਮੁਕਤ ਹਨ। ਗੁਰੂ ਤੇਗ਼ ਬਹਾਦਰ ਜੀ ਬਾਬਾ ਬਕਾਲਾ ਦੀ ਧਰਤੀ 'ਤੇ ਸਾਈਂ ਦੀ ਯਾਦ ਵਿਚ ਜੁੜੇ ਹਨ। ਸਭ ਕੁਝ ਛੱਡ ਦਿੱਤਾ। ਮੱਖਣ ਸ਼ਾਹ ਜਿਸ ਦਿਨ ਆਇਆ, ਗੁਰਮੁਖੋ ! ਇਕ ਗੱਲ ਚੇਤੇ ਰੱਖਿਉ, ਸਚਾਈ ਕਦੀ ਵੀ ਲੁੱਕ ਨਹੀਂ ਸਕਦੀ। ਅਸੀਂ ਜੇ ਸੋਚੀਏ ਕਿ ਸਚਾਈ ਦਾ ਗਲਾ ਵੱਢ ਦਿਉ ਤਾਂ ਸਚਾਈ ਕੀ ਮਰ ਜਾਏਗੀ ? ਸੀਸ ਗੰਜ ਸਾਹਿਬ ਦੀ ਧਰਤੀ 'ਤੇ ਸੀਸ ਕਤਲ ਕੀਤਾ ਤਾਂ ਕੀ ਗੁਰੂ ਤੇਗ਼ ਬਹਾਦਰ ਜੀ ਦੀ ਆਵਾਜ਼ ਮੁੱਕ ਗਈ ? ਉਸਨੇ ਤਾਂ ਇਕ ਮਿੰਟ ਵਿਚ ਸੀਸ ਉਤਾਰਿਆ, ਪਰ ਆਵਾਜ਼ ਤਾਂ ਸਦੀਆਂ ਹੋ ਗਈਆਂ ਸੀਸ ਗੰਜ ਵਿਚੋਂ ਅੱਜ ਰੋਜ਼ ਗਾਇਆ ਜਾਂਦਾ ਹੈ ਕਿ –

*ਤੇਗ ਬਹਾਦਰ ਸਿਮਰਿਐ ਘਰ ਨਉਨਿਧਿ ਆਵੈ ਧਾਇ॥*

ਕੀ ਤਲਵਾਰ ਸੱਚ ਨੂੰ ਕੱਟ ਸਕੇਗੀ ? ਇਕ ਗੱਲ ਯਾਦ ਰੱਖਿਉ ਗੁਰਮੁਖੋ ! ਆਪਣਾ ਅੰਦਰ ਪਾਪੀ ਨਾ ਹੋਣ ਦੇਈਏ। ਪਾਪਾਂ ਦਾ ਦੋਸ਼ ਲੋਕ ਲਾਉਂਦੇ ਰਹਿਣ, ਦੋਸ਼ ਲਗਾਣ ਵਾਲਿਆਂ ਦੇ ਮੂੰਹ ਪੀਲੇ ਹੋਣਗੇ। ਜੇ ਆਪਣੇ ਅੰਦਰ ਪਾਪ ਨਹੀਂ ਤਾਂ ਕਦੀ ਵੀ ਮੂੰਹ ਪੀਲਾ ਨਹੀਂ ਪਏਗਾ। ਹਜ਼ੂਰ ਨੇ ਕੋਈ ਮਸੰਦ ਨਹੀਂ, ਕੋਈ ਏਜੰਟ ਨਹੀਂ, ਕੋਈ ਰੌਲਾ ਪਾਉਣ ਵਾਲਾ ਨਹੀਂ ਕਿ ਇਹ ਸੱਚੇ ਹਨ, ਸਿਰਫ਼ ਟਿੱਕੇ ਹਨ। ਮੱਖਣ ਸ਼ਾਹ ਅਖ਼ੀਰ 'ਤੇ ਨਿਰਾਸ਼ ਹੋ ਗਿਆ, ਪਰ ਕੰਨਾਂ ਵਿਚ ਆਵਾਜ਼ ਗੂੰਜੇ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਕਹਿ ਗਏ ਹਨ-

*ਬਾਬਾ ਬਸੈ ਗਰਾਮ ਬਕਾਲੇ।*
*ਬਣ ਗੁਰ ਸੰਗਤ ਸਕਲ ਸਮਾਲੇ।*

ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਬੋਲ ਨਹੀਂ ਝੂਠਾ ਹੋ ਸਕਦਾ। ਜਦੋਂ ਸ਼ਾਮ ਢਲਦੀ ਪਈ ਸੀ ਤੇ ਨਿਰਾਸ਼ ਹੋ ਕੇ ਗਿਆ ਤੇ ਇਹ ਲੁਬਾਣੇ ਸਿੱਖ ਜਿਹੜੇ ਸਨ, ਇਕ ਗੀਤ ਗਾਉਂਦੇ ਹੁੰਦੇ ਸਨ–

*ਤੂੰ ਨਾਮ ਲੇ ਲੇ ਗੁਰੂ ਅੰਮ੍ਰਿਤਸਰ ਵਾਲੇ ਕਾ।*
*ਤੂੰ ਨਾਮ ਲੇ ਲੇ ਗੁਰੂ ਕੀਰਤਪੁਰ ਵਾਲੇ ਕਾ।*
*ਕਭੀ ਭੂਖਾ ਨਹੀ ਮਰੇਗਾ, ਕਭੀ ਨੰਗਾ ਨਹੀ ਰਹੇਗਾ।*

ਇਹ ਦਸਵੰਧ ਲੈ ਕੇ ਸੱਚੇ ਪਾਤਿਸ਼ਾਹ ਦੇ ਚਰਨਾਂ ਵਿਚ ਆਇਆ। ਅਖ਼ੀਰ 'ਤੇ ਮਨ ਨੇ ਕਿਹਾ ਮਨਾ! ਸੱਚ ਨਹੀਂ ਲੁੱਕ ਸਕਦਾ, ਮੈਨੂੰ ਭੁਲੇਖਾ ਪੈ ਸਕਦਾ ਹੈ। ਪੁੱਛਿਆ ਕੋਈ ਹੋਰ ਹੈ? ਅਗਲਿਆਂ ਨੇ ਜਿਹੜਾ ਸ਼ਬਦ ਵਰਤਿਆ, ਮਨ ਕੰਬਦਾ ਹੈ, ਜ਼ਬਾਨ ਕੰਬਦੀ ਹੈ ਸੱਚੀ ਸਰਕਾਰ ਲਈ ਸ਼ਬਦ ਵਰਤਣ ਲਈ। ਇਥੋਂ ਤੱਕ ਕਿ ਲੋਕ ਕਮਲਾ ਕਹਿੰਦੇ ਸਨ। ਗੁਰੂ ਅਮਰਦਾਸ ਨੂੰ ਕਿਹੜੇ ਸ਼ਬਦ ਵਰਤੇ ਜੁਲਾਹੀ ਨੇ? ਕਹਿਣ ਲੱਗੇ ਕਿ ਇਹ ਕਦੀ ਕਦੀ ਸ਼ਾਮ ਨੂੰ ਬਾਹਰ ਆਉਂਦੇ ਹਨ। ਕਿਉਂਕਿ ਦੁਨੀਆਂ ਦੀ ਨਜ਼ਰ ਵਿਚ ਉਹ ਕਮਲਾ ਹੀ ਬਣ ਜਾਂਦਾ ਹੈ ਜਿਹੜਾ ਅੰਦਰੋਂ ਸੁਚੇਤ ਹੈ। ਕਹਿੰਦੇ ਹਨ ਕਿ ਕਦੀ ਕਦੀ ਬਾਹਰ ਆਉਂਦੇ ਹਨ। ਸਾਈਂ ਦੀ ਯਾਦ ਵਿਚ ਜੁੜੇ, ਹਜ਼ੂਰ ਕ੍ਰਿਪਾਲੂ ਮੇਹਰਾਂ ਦੇ ਦਾਤਾ, ਇਹ ਗੱਲ ਵੱਖਰੀ ਹੈ ਕਿ ਰਸਮਾਂ ਬਾਅਦ ਵਿਚ ਅਦਾ ਕਰਦੇ ਰਹੀਏ। ਰਸਮ ਤਾਂ ਕੇਵਲ ਲੋਕਾਂ ਨੂੰ ਦੱਸਣ ਲਈ ਹੁੰਦੀ ਹੈ। ਗੁਰੂ ਜੋਤ ਇੱਥੇ ਹੈ, ਜੋਤ ਤਾਂ ਉਦੋਂ ਹੀ ਪ੍ਰਵੇਸ਼ ਕਰ ਗਈ ਜਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਚੋਲਾ ਸੰਕੋਚਿਆ। ਮੱਖਣ ਸ਼ਾਹ ਗਿਆ। ਪੰਜ ਸੌ ਫ਼ੌਜੀ ਰੱਖਣ ਦਾ ਇਸ ਕੋਲ ਅਧਿਕਾਰ ਸੀ। ਬਹੁਤ ਰੌਲਾ ਪੈ ਰਿਹਾ ਸੀ।

ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਨਿੱਜੀ ਸੇਵਕ ਨੂੰ ਇੰਨਾ ਹੀ ਪੁੱਛਿਆ ਕਿ ਇਹ ਰੌਲਾ ਕਾਹਦਾ ਹੈ? ਕਹਿਣ ਲੱਗੇ ਦਾਤਾ! ਮੱਖਣ ਸ਼ਾਹ ਦਰਸ਼ਨਾਂ ਨੂੰ ਆ ਰਿਹਾ ਹੈ। ਬਾਕੀ ਸਾਰਿਆਂ ਦੇ ਬੰਦੇ ਮੱਖਣ ਸ਼ਾਹ ਨੂੰ ਅੱਗੋਂ ਲੈਣ ਗਏ, ਗੁਰੂ ਤੇਗ਼ ਬਹਾਦਰ ਜੀ ਦਾ ਨਿੱਜੀ ਸੇਵਕ ਵੀ ਗਿਆ, ਪਰ ਲੈਣ ਨਹੀਂ ਗਿਆ, ਇਹ ਕਹਿਣ ਲਈ ਉਸਨੂੰ ਕਿ ਤੇਰੇ ਅੰਦਰ ਭਾਵਨਾ ਹੈ ਤਾਂ ਇਸ ਬੀਜ ਨੂੰ ਸਾਂਭ ਲੈ, ਰੁੱਖ ਬਣੇਗਾ। ਮਹਾਰਾਜ ਕੀ ਕਹਾਂ? ਕਹਿਣ ਲੱਗੇ ਉਸਨੂੰ ਜਾ ਕੇ ਸਮਝਾ ਕਿ ਗੁਰੂ ਘਰ ਇੰਨਾ ਰੌਲਾ ਪਾ ਕੇ ਨਹੀਂ ਮੱਥਾ ਟੇਕਣ ਆਈਦਾ। ਪਹਿਲਾਂ ਮੱਥਾ ਟੇਕਣ ਦੀ ਜਾਚ ਸਿਖ ਲੈ। ਹੁਣ ਉਹ ਗਿਆ। ਮੱਖਣ ਸ਼ਾਹ ਦਾ ਅੰਦਰ ਖਟਕਿਆ ਕਿ ਸ਼ਾਇਦ ਇਹਨਾਂ ਦਾ ਵੀ ਕੋਈ ਏਜੰਟ ਆ ਗਿਆ ਹੈ। ਉਸਨੇ ਆਉਂਦਿਆਂ ਸਾਰ ਕਿਹਾ ਕਿ ਮੱਖਣ ਸ਼ਾਹ ਰੁੱਕ ਜਾ। ਉਹ ਰੁੱਕਿਆ ਤੇ ਨਾਲ ਹੀ ਉਹਨਾਂ ਕਹਿ ਦਿੱਤਾ ਕਿ ਸੱਚੀ ਸਰਕਾਰ ਨੇ ਕਿਹਾ ਹੈ, ਜੇ ਆਉਣਾ ਹੈ ਤਾਂ ਘੱਟੋ-ਘੱਟ ਮੱਥਾ ਟੇਕਣ ਦੀ ਜਾਚ ਸਿਖ ਲੈ। ਮੱਖਣ ਸ਼ਾਹ ਕਹਿਣ

ਲੱਗਾ, ਮੈਂ ਸਮਝਿਆ ਨਹੀਂ। ਤਾਂ ਉਹ ਕਹਿੰਦਾ ਹੈ ਕਿ ਕੀ ਇੰਨਾ ਰੌਲਾ ਪਾ ਕੇ ਆਈਦਾ ਹੈ ? ਗੁਰਮੁਖੋ ! ਸਾਡਾ ਸੁਭਾਅ ਹੈ ਕਿ ਜਿੰਨੀ ਮਰਜ਼ੀ ਵੱਡੀ ਪੱਦਵੀ 'ਤੇ ਕੋਈ ਬੈਠਾ ਹੈ, ਅਸਾਡੇ ਲੋਕ ਬਾਹਰ ਫੁੱਲਾਂ ਦੇ ਹਾਰ ਲੈ ਕੇ ਖਲੋਤੇ ਹੁੰਦੇ ਹਨ। ਇਹ ਗੁਰੂ ਦੀ ਨਿਰਾਦਰੀ ਨਹੀਂ ਕਿ ਤੂੰ ਗੁਰੂ ਦੇ ਦਰਬਾਰ ਵਿਚ ਕਿਸੇ ਨੂੰ ਫੁੱਲਾਂ ਦੇ ਹਾਰ ਪਾਉਣ ਤੁਰ ਪਏਂ ? ਮੱਖਣ ਸ਼ਾਹ ਦਾ ਇਕੋ ਦੱਮ ਅੰਦਰ ਕੰਬ ਗਿਆ। ਮਨਾ ! ਸੱਚਾ ਇਹੀ ਹੈ, ਜਿਸਨੂੰ ਕਮਲਾ ਕਹਿੰਦੇ ਪਏ ਹਾਂ। ਪੰਜ ਮੋਹਰਾਂ ਰੱਖ ਕੇ ਮੱਥਾ ਟੇਕਿਆ। ਸੱਚੀ ਸਰਕਾਰ ਨੇ ਪੱਲੂ ਹਟਾਇਆ ਤੇ ਨਾਲ ਹੀ ਕਿਹਾ, ਮੱਖਣ ਸ਼ਾਹ ! ਗੁਰੂ ਦੇ ਦਸਵੰਧ ਵਿਚੋਂ ਨਹੀਂ ਖਾਈਦਾ, ਇਸਦੇ ਨਾਲ ਘਾਟਾ ਪੈਂਦਾ ਹੈ। ਸਾਡੇ ਲੋਕ ਖਾਈ ਜਾਂਦੇ ਹਨ। ਦਸਵੰਧ ਕੱਢਣਾ ਨਹੀਂ, ਗੁਰੂ ਦਾ ਹਿੱਸਾ ਵੀ ਖਾਈ ਜਾਂਦੇ ਹਨ। ਕਰੋੜਾਂ ਵਿਚੋਂ ਕੋਈ ਇਕ ਅੱਧਾ ਜਿਹੜਾ ਈਮਾਨਦਾਰੀ ਨਾਲ ਦਸਵੰਧ ਕੱਢਦਾ ਹੈ। ਅਸੀਂ ਕਹਿੰਦੇ ਹਾਂ ਕਿ ਅਸੀਂ ਕੱਢ ਲੈਂਦੇ ਹਾਂ ਜੀ। ਗਾਹੇ ਬਗਾਹੇ ਅਸੀਂ ਫਲਾਣੇ ਨੂੰ ਦਿੰਦੇ ਹਾਂ, ਫਲਾਨੇ ਨੂੰ ਦਿੰਦੇ ਰਹੇ। ਨਹੀਂ, ਜੇ ਆਪਣੇ ਬਿਜ਼ਨਸ ਵਿਚ ਇਕ-ਇਕ ਪੈਸੇ ਦਾ ਸ਼ਾਮ ਨੂੰ ਹਿਸਾਬ ਹੈ ਤਾਂ ਗੁਰੂ ਦਾ ਇਕ ਹਿੱਸਾ ਕਿਉਂ ਖਾਈ ਜਾਂਦਾ ਹੈਂ, ਉਹ ਆਪਣੇ ਬਿਜ਼ਨਸ ਵਿਚੋਂ ਹੀ ਵੱਖਰਾ ਕਰੀ ਜਾ।

ਮੱਖਣ ਸ਼ਾਹ ਨੇ ਦੇਖਿਆ ਤਾਂ ਰੋ ਪਿਆ, ਕਹਿੰਦਾ ਹੈ, ਸੱਚੇ ਪਾਤਿਸ਼ਾਹ ! ਉਦੋਂ ਸਮੁੰਦਰ ਵਿਚੋਂ ਬੇੜੇ ਕਿਨਾਰੇ ਲਗਾਏ ਸਨ ਤੇ ਅੱਜ ਮਨ ਦਾ ਬੇੜਾ ਡੁੱਬਦਾ ਪਿਆ ਸੀ, ਦਿਖਾ ਕੇ ਇਹ ਵੀ ਬੇੜਾ ਕਿਨਾਰੇ ਲਗਾ ਦਿੱਤਾ ਹੈ। ਉਸ ਵਪਾਰੀ ਨੇ ਉੱਠ ਕੇ ਰੌਲਾ ਪਾਇਆ ਸੀ - ਗੁਰੂ ਲਾਧੋ ਰੇ, ਗੁਰੂ ਲਾਧੋ ਰੇ, ਗੁਰੂ ਲਾਧੋ ਰੇ। ਗੁਰੂ ਲੱਭ ਗਿਆ, ਗੁਰੂ ਲੱਭ ਗਿਆ। ਪਿਆਰਿਉ ! ਉਸ ਗੁਰਮੁਖ ਨੇ ਗੁਰੂ ਲੱਭ ਲਿਆ। ਉਦੋਂ ਅਨੇਕਾਂ ਗੱਦੀਆਂ ਵਾਲੇ ਸਨ। ਅੱਜ ਕਈ ਵਾਰੀ ਸੋਚਦੇ ਹਾਂ ਕਿ ਮੱਖਣ ਸ਼ਾਹ ਆਵੇ ਪਰਤ ਕੇ ਤੇ ਫਿਰ ਰੌਲਾ ਪਾ ਕੇ ਅਤੇ ਗੁਰੂ ਗ੍ਰੰਥ ਸਾਹਿਬ ਅੱਗੇ ਖਲੋ ਕੇ ਕਹੇ ਕਿ ਸਿੱਖੋ ! ਗੁਰੂ ਗ੍ਰੰਥ ਸਾਹਿਬ ਦਾ ਪੂਰਨ ਸਤਿਕਾਰ ਕਰੋ। ਇਹੋ ਸਾਡੇ ਪੂਰਨ ਗੁਰੂ ਹਨ।

ਫ਼ਕੀਰ ਬੈਠਾ ਸੀ ਮਸਤ ਹੋਇਆ ਕਬਰਸਤਾਨ ਵਿਚ। ਕੋਈ ਨਹੀਂ ਰਹੇਗਾ, ਸਥਿਰ ਉਹੀ ਹੈ। ਤਾਜ਼ਾ ਕਬਰ ਦੇ ਸਿਰਹਾਣੇ ਬੈਠਾ ਹੈ। ਉਸਦੇ ਸਿਰ ਤੋਂ ਮਿੱਟੀ ਨੂੰ ਹਟਾਉਂਦਾ ਪਿਆ ਹੈ ਤੇ ਥੱਲਿਉਂ ਉਸ ਆਦਮੀ ਦਾ ਚਿਹਰਾ ਨਿਕਲਿਆ। ਕਈ ਭਗਤਾਂ ਦੇ ਬਚਨ ਅਜਿਹੇ ਹਨ ਜਿਹੜੇ ਉਹਨਾਂ ਦੀ ਨਿੱਜੀ ਜ਼ਿੰਦਗੀ ਨਾਲ ਵਾਪਰੇ। ਕਬੀਰ ਸਾਹਿਬ ਕਹਿਣ ਲੱਗੇ - ਕੱਪੜਾ ਉਹੀ ਮਹਾਨ ਹੈ ਜਿਸ ਕੱਪੜੇ ਨੂੰ ਬੰਨ੍ਹਿਆਂ ਉਸ ਕੱਪੜੇ ਵਿਚੋਂ ਗੁਰੂ ਦੀ ਯਾਦ ਆਵੇ ਤੇ ਜਿਸ ਕੱਪੜੇ ਦੀ ਤੂੰ ਤਾਰਾਂ ਕੱਢ ਕੇ ਲੋਕਾਂ ਨੂੰ ਵਾਸ਼ਨਾ ਨਾਲ ਆਪਣੇ ਵੱਲ ਖਿੱਚਣ ਦਾ ਯਤਨ ਕਰਦਾ ਹੈਂ, ਚੁਰਸਤੇ ਵਿਚ ਇਸ ਪੱਗ ਨੂੰ ਇਕ ਦਿਨ ਅੱਗ ਲੱਗ ਜਾਏਗੀ। ਗੁਰੂ ਗੋਬਿੰਦ ਸਿੰਘ ਦੀ ਪੱਗ ਬੰਨ੍ਹ ਕੇ ਚੁਰਸਤੇ ਵਿਚ ਲੋਕਾਂ ਦੀਆਂ ਧੀਆਂ ਭੈਣਾਂ ਕਦੀ ਕੋਈ ਨਹੀਂ ਦੇਖਦਾ ਤੇ ਜੇ ਕੱਪੜਾ ਸੋਹਣਾ ਸਿਰ 'ਤੇ ਪੇਚ ਬਣਾ ਕੇ ਤੂੰ ਵਾਸ਼ਨਾਵਾਂ ਪ੍ਰਗਟ ਕਰਦਾ ਹੈਂ ਤਾਂ ਇਹ ਗੁਰੂ ਗੋਬਿੰਦ ਸਿੰਘ ਦੀ ਦਸਤਾਰ ਨਹੀਂ ਹੋ ਸਕਦੀ, ਕੱਪੜਾ ਹੋ ਸਕਦਾ ਹੈ। ਕਹਿਣ ਲੱਗੇ-

*ਫਰੀਦਾ ਜਿਨ੍ ਲੋਇਣ ਜਗੁ ਮੋਹਿਆ*

ਜਿਨ੍ਹਾਂ ਅੱਖਾਂ ਨੇ ਦੁਨੀਆਂ ਨੂੰ ਆਪਣੇ ਵੱਲ ਖਿੱਚਿਆ, ਫ਼ਰੀਦ ਜੀ ਕਹਿੰਦੇ ਹਨ-

*ਸੋ ਲੋਇਣ ਮੈ ਡਿਠ॥*

ਬਾਬੇ ਫ਼ਰੀਦ ਨੇ ਵੇਸ਼ਵਾ ਨੂੰ ਗਾਲ੍ਹਾਂ ਕੱਢਦੇ ਵੀ ਸੁਣਿਆ ਤੇ ਮਾਰਦੇ ਵੀ ਸੁਣਿਆ ਤੇ ਪਰਤ ਕੇ ਜਿਸ ਦਿਨ ਮਰੀ ਤਾਂ ਸਰੀਰ ਗਲ ਗਿਆ। ਲੋਕਾਂ ਬਾਹਰ ਸੁੱਟੀ ਤੇ ਖੋਪੜੀ ਆਨੇ ਵਿਚੋਂ ਕੱਢ ਕੇ ਪੰਛੀਆਂ ਨੇ ਆਂਡੇ ਦਿੱਤੇ ਤੇ ਕਹਿਣ ਲੱਗੇ, ਲੋਕੋ! ਦੇਖੋ ਮੈਂ ਇਸਦੇ ਸੁਰਮੇ ਪਏ ਵੀ ਦੇਖੇ ਹਨ ਤੇ ਇਥੇ ਆਂਡੇ ਦਿੱਤੇ ਵੀ ਦੇਖੇ।

*ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥*
*ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥*

(ਅੰਗ ੧੩੭੮)

ਤਾਜ਼ਾ ਕਬਰ ਦੇ ਵਿਚੋਂ ਚਿਹਰੇ ਨੂੰ ਦੇਖੇ ਪਿਆ। ਸ਼ਾਹ ਸਮਰਕੰਦ ਆਇਆ ਤੇ ਉਸਨੇ ਕਿਹਾ, ਐ ਫ਼ਕੀਰ! ਰੱਬ ਦੇ ਖ਼ੌਫ਼ ਤੋਂ ਡਰ। ਫ਼ਕੀਰ ਨੇ ਇਕੋ ਦੱਮ ਖੋਪੜੀ ਦੇਖੀ ਤੇ ਇਕ ਨਜ਼ਰ ਨਾਲ ਸ਼ਾਹ ਸਮਰਕੰਦ ਨੂੰ ਦੇਖਿਆ। ਅੱਗੋਂ ਉੱਤਰ ਦਿੱਤਾ ਕਿ ਰੱਬ ਤੋਂ ਡਰਦਾ ਹੋਇਆ ਹੀ ਤਾਂ ਕਬਰ ਵਿਚ ਬੈਠਾ ਹਾਂ। ਕਹਿੰਦਾ ਹੈ ਕਿ ਤੂੰ ਕਬਰ ਨੂੰ ਕਿਉਂ ਪਿਆ ਖੋਦਦਾ ਹੈਂ? ਉਸਨੇ ਕਿਹਾ, ਬਾਦਸ਼ਾਹ! ਤੇਰੀਆਂ ਅੱਖਾਂ ਨਹੀਂ? ਅੱਖਾਂ ਤੋਂ ਅੰਨ੍ਹਾ ਹੈਂ? ਕੰਨਾਂ ਤੋਂ ਬੋਲਾ ਹੈਂ? ਤੈਨੂੰ ਕੋਈ ਪਤਾ ਨਹੀਂ ਜੋ ਮੈਂ ਕਹਿ ਰਿਹਾ ਹਾਂ ਤੇ ਜੋ ਮੈਂ ਕਰ ਰਿਹਾ ਹਾਂ। ਨਾ ਤੈਨੂੰ ਸੁਣਦਾ ਹੈ ਤੇ ਨਾ ਤੂੰ ਦੇਖਦਾ ਹੈਂ। ਬਾਦਸ਼ਾਹ ਨੇ ਕਿਹਾ, ਤੈਨੂੰ ਪਤਾ ਨਹੀਂ ਮੈਂ ਸ਼ਾਹੇ ਸਮਰਕੰਦ ਹਾਂ ਤੇ ਫ਼ਕੀਰ ਨੇ ਕਿਹਾ ਜਿਸਦੀ ਮੈਂ ਚਿਹਰੇ ਤੋਂ ਮਿੱਟੀ ਉਤਾਰੀ ਹੈ ਚੇਤੇ ਰੱਖੀਂ, ਇਹ ਵੀ ਬੜਾ ਹੰਕਾਰੀ ਤੇਰੇ ਵਰਗਾ ਸੀ। ਕਹਿਣ ਲੱਗੇ ਮਰਨ ਲੱਗਿਆਂ ਮੈਨੂੰ ਮਿਲਿਆ ਨਹੀਂ। ਮੈਂ ਇਸ ਨੂੰ ਪੁੱਛਣ ਆਇਆ ਹਾਂ ਕਿ ਦੱਸ, ਜਿਹੜਾ ਸਿਰ ਚੁੱਕ ਚੁੱਕ ਲੋਕਾਂ 'ਤੇ ਜ਼ੁਲਮ ਕਰਦਾ ਸੀ, ਅੱਜ ਉਸ ਸਿਰ ਨਾਲ ਕੀ ਬੰਨ੍ਹਿਆ ਪਿਆ ਹੈ। ਸ਼ਾਹੇ ਸਮਰਕੰਦ ਥੱਲੇ ਉਤਰਿਆ, ਫ਼ਕੀਰ ਦੇ ਚਰਨ ਫੜੇ ਤੇ ਕਹਿੰਦਾ ਹੈ ਕਿ ਬਾਬਾ! ਕੋਈ ਹਕੀਕਤ ਦਾ ਮੈਨੂੰ ਉਪਦੇਸ਼ ਦੇ ਤੇ ਉਸ ਬਹਿਲੋਲ ਸ਼ੇਖ਼ ਨੇ ਕਬਰ ਵੱਲ ਧਿਆਨ ਕਰਕੇ ਉਂਗਲ ਕਰਕੇ ਚਾਰ ਸਤਰਾਂ ਕਹੀਆਂ। ਕਹਿਣ ਲੱਗੇ-

*ਗੋਯਾ ਇਸ ਕਬਰ ਮੇਂ ਜਬ ਕਿ ਸੋਨਾ ਹੋਗਾ।*

ਕਬਰ ਦੇ ਵਿਚ ਜਿਸ ਦਿਨ ਤੂੰ ਆਰਾਮ ਕਰਨਾ ਹੈ।

*ਵਹਾਂ ਨਾ ਕੋਈ ਬਿਸਤਰਾ ਨਾ ਬਿਛੋਨਾ ਹੋਗਾ।*

ਉਥੇ ਕਿਸੇ ਨੇ ਰੋਜ਼ ਚਾਦਰਾਂ ਨਹੀਂ ਬਦਲਣੀਆਂ ਹਨ।

*ਨਾ ਹੋਗੀ ਕੋਈ ਚੀਜ਼ ਨਾ ਹੋਗਾ ਕੋਈ ਦੋਸਤ।*
*ਏਕ ਹਮ ਹੋਂਗੇ ਯਾ ਕਬਰ ਕਾ ਕੋਨਾ ਹੋਗਾ।*

ਇਸੇ ਨੂੰ ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥*
*ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥*

(ਅੰਗ ੧੩੮੦)

ਅੱਜ ਕ੍ਰਿਪਾਲੂ ਦਾਤਾ ਜੀ ਮੇਹਰ ਦੇ ਘਰ ਆਏ ਤੇ ਕੁਦਰਤੀ ਤੌਰ 'ਤੇ ਅੱਜ ਸ਼ਬਦ ਵੀ ਉਹ ਆ ਗਿਆ ਜਿਸਨੂੰ ਅੱਜ ਸਾਡੇ ਲੋਕ ਬੜੀ ਧੂਮ-ਧਾਮ ਨਾਲ ਮਨਾ ਰਹੇ ਹਨ ਰਕਸ਼ਾ ਬੰਦਨ। ਗੁਰਮਤਿ ਵਿਚ ਰਾਖਾ ਕੌਣ ਹੈ ?

*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥*

(ਅੰਗ ੧੦੩)

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥*

(ਅੰਗ ੬੧੩)

ਅੱਜ ਰਾਖੀ ਭਰਾ ਨੂੰ ਨਾ ਬੰਨ੍ਹ। ਅੱਜ ਦੀ ਹੇ ਬੱਚੀ ! ਤੂੰ ਰਾਖੀ ਆਪਣੇ ਮਾਂ ਬਾਪ ਨੂੰ ਬੰਨ੍ਹ ਜਿਹੜੇ ਤੇਰੇ ਜਨਮ ਹੋਣ ਤੋਂ ਪਹਿਲਾਂ ਤੈਨੂੰ ਮਾਰਨ ਦੀਆਂ ਤਰਕੀਬਾਂ ਸੋਚੀ ਬੈਠੇ ਹਨ। ਅੱਜ ਗੁਰੂ ਜੀ ਨੇ ਕਿਹਾ-

*ਅਸਥਿਰੁ ਕਰਤਾ ਦੇਖੀਐ*

ਜੇ ਸਥਿਰ ਰਹਿਣ ਵਾਲਾ ਹੈ ਤਾਂ ਸਿਰਫ਼ ਇਕ ਕਰਤਾ, ਬਾਕੀ ਕੋਈ ਸਥਿਰ ਨਹੀਂ।

*ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ॥*
*ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ॥*

(ਅੰਗ ੬੪)

ਇਕ ਅਸੀਂ ਸ਼ਬਦ ਪੜ੍ਹਦੇ ਹਾਂ-

*ਨਦੀਆ ਵਾਹੁ ਵਿਛੁੰਨਿਆ ਮੇਲਾ ਸੰਜੋਗੀ ਰਾਮ॥*

(ਅੰਗ ੪੩੯)

ਇਕ ਬਚਨ ਪੜ੍ਹਿਆ-

*ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਹੈ ਆਇ॥*

(ਅੰਗ ੧੩੬੮)

ਨਦੀ ਤੇ ਨਾਵ ਦਾ ਸੰਯੋਗ ਹੈ ਤੇ ਨਾਲ ਕਹਿੰਦੇ ਹਨ ਕਿ ਪਰਤ ਕੇ ਮਿਲਣਗੇ ਨਹੀਂ। ਕਦੀ ਅਸੀਂ ਨੌਕਾ ਨੂੰ ਸੜਕ ਉੱਤੇ ਨਹੀਂ ਵੇਖਿਆ ਦੌੜਾਉਂਦੇ। ਕਦੀ ਅਸੀਂ ਨੌਕਾ ਨੂੰ ਆਕਾਸ਼ ਵਿਚ ਨਹੀਂ ਵੇਖਿਆ ਉਡਾਉਂਦੇ। ਕਦੀ ਅਸੀਂ ਬੇੜੀ ਨੂੰ ਕਿਸੇ ਮਾਰੂਥਲ ਵਿਚ ਨਹੀਂ ਵੇਖਿਆ ਦੌੜਾਉਂਦੇ, ਫਿਰ ਇਹ ਕਿਉਂ ਕਹਿ ਦਿੱਤਾ-

*ਨਦੀ ਨਾਵ ਸੰਜੋਗ ਜਿਉ*

ਨਦੀ ਤੇ ਨਾਵ ਦਾ ਸੰਯੋਗ ਹੈ ਸੰਸਾਰ ਦਾ। ਨਦੀ ਦੇ ਕਿਨਾਰੇ ਰੋਜ਼ ਨਾਵ ਰਹਿੰਦੀ ਹੈ। ਪਰਿਵਾਰ ਤੇ ਦੁਨੀਆਂ ਨਦੀ ਤੇ ਨਾਵ ਦਾ ਸੰਯੋਗ ਹੈ। ਮਨ ਵਿਚ ਆਇਆ ਨਦੀ ਤਾਂ ਰੋਜ਼ ਰਹਿੰਦੀ ਹੈ। ਨਾਵ ਤੇ ਨਦੀ ਇਕੱਠੇ ਹਨ, ਕਿਉਂ ਸੰਯੋਗ? ਇਸਦਾ ਮਤਲਬ ਸੀ ਕਿ ਹੇ ਨਾਵ, ਜਿਹੜਾ ਪਾਣੀ ਇਕ ਵਾਰੀ ਤੇਰੇ ਥੱਲਿਉਂ ਨਿਕਲ ਗਿਆ, ਉਸਦੇ ਉੱਪਰ ਤੂੰ ਨਹੀਂ ਤਰਨਾ। ਪਰਤ ਕੇ ਦੂਜੇ ਪਾਣੀ ਨਾਲ ਸੰਯੋਗ ਤੇਰਾ ਬਣੇਗਾ। ਜਿਹੜਾ ਇਕ ਵਾਰੀ ਨਿਕਲ ਗਿਆ, ਇਸਦਾ ਮਿਲਾਪ ਕਦੀ ਨਹੀਂ ਹੋਣਾ। ਜੋ ਕੁਝ ਅਸੀਂ ਦੇਖਦੇ ਹਾਂ ਇਹ ਨਦੀ ਨਾਵ ਸੰਯੋਗ ਹੈ। ਇਸੇ ਨੂੰ ਬਾਬਾ ਜੀ ਨੇ ਕਿਹਾ-

*ਨਦੀਆ ਵਾਹੁ ਵਿਛੁੰਨਿਆ ਮੇਲਾ ਸੰਜੋਗੀ ਰਾਮ॥*

(ਅੰਗ ੪੩੯)

ਹਜ਼ੂਰ ਕਹਿ ਰਹੇ ਹਨ-

*ਅਸਥਿਰੁ ਕਰਤਾ ਦੇਖੀਐ*

ਮੇਰੇ ਕਰਤੇ ਨੇ ਨਹੀਂ ਜਾਣਾ। ਨਹੀਂ ਜਾਣਾ ਤਾਂ ਹੀ ਬਾਪੂ ਸਾਡੀ ਬਾਣੀ ਦੀ ਸ਼ੁਰੂਆਤ ਇਥੋਂ ਕਰਦੇ ਹਨ ਕਿ ਸਿੱਖਾ! ਬਾਕੀ ਸਭ ਝੂਠ ਹੈ। ਜੇ ਰਹਿਣਾ ਹੈ ਤਾਂ-

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

(ਅੰਗ ੧)

*ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ॥*

ਬਾਕੀ ਜੋ ਕੁਝ ਹੈ ਉਹ ਆਉਣਾ ਜਾਣਾ ਹੈ। ਪਤਾ ਨਹੀਂ ਕਿੰਨੇ ਕੁ ਆਏ ਤੇ ਚਲੇ ਗਏ। ਕਹਿਣ ਲੱਗੇ-

*ਆਪੇ ਨਿਰਮਲੁ ਏਕੁ ਤੂੰ*

ਸਿਰਫ਼ ਇਕ ਤੂੰ ਹੈਂ, ਜਿਸਨੂੰ ਕੋਈ ਮੈਲ ਨਹੀਂ। ਤੂੰ ਨਿਰਮਲ ਹੈਂ।

*ਹੋਰ ਬੰਧੀ ਧੰਧੈ ਪਾਇ॥*

ਬਾਕੀ ਸਾਰੀ ਦੁਨੀਆਂ ਧੰਦਿਆਂ ਵਿਚ ਬੰਨ੍ਹੀ ਹੋਈ ਹੈ। ਤੈਨੂੰ ਕੋਈ ਬੰਧਨ ਨਹੀਂ। ਦੇਖੋ ਉਸ ਵਾਹਿਗੁਰੂ ਨੂੰ ਕੋਈ ਬੰਧਨ ਨਹੀਂ। ਅਸੀਂ ਬੰਧਨਾਂ ਵਿਚ ਬੰਨ੍ਹੇ ਹਾਂ। ਜੰਮਦਾ ਹੈ ਤਾਂ ਨੱਚਦੇ ਹਾਂ, ਮਰਦਾ ਹੈ ਤਾਂ ਰੋਂਦੇ ਹਾਂ। ਲਾਭ ਆਉਂਦਾ ਹੈ ਤਾਂ ਨੱਚਦੇ ਹਾਂ, ਘਾਟਾ ਪੈ ਜਾਂਦਾ ਹੈ ਤਾਂ ਮੂੰਹ ਲੁਕਾਉਂਦੇ ਹਾਂ। ਪ੍ਰਮਾਤਮਾ ਵਰਗੇ ਜਿਹੜੇ ਹੋ ਜਾਂਦੇ ਹਨ, ਜਿਹੜੇ ਹਰਿ ਧਿਆਉਂਦੇ ਹਨ, ਉਹ ਹਰੀ ਵਿਚ ਸਮਾਉਂਦੇ ਹਨ। ਫਿਰ ਅਸੀਂ ਕਹਿੰਦੇ ਹਾਂ ਕਿ ਇਹ ਰੋਂਦਾ ਵੀ ਕੋਈ ਨਹੀਂ, ਕਲਪਦਾ ਵੀ ਕੋਈ ਨਹੀਂ। ਅਸੀਂ ਫਿਰ ਰੱਬ ਵਰਗੇ ਹੋਏ। ਰੱਬ ਇਕ ਸਕਿੰਟ ਵਿਚ ਕਿੰਨੇ ਪੈਦਾ ਕਰਦਾ ਪਿਆ ਹੈ ਸ੍ਰਿਸ਼ਟੀ ਵਿਚ ਤੇ ਇਕ ਮਿੰਟ ਸਕਿੰਟ ਵਿਚ ਪਤਾ ਨਹੀਂ ਕਿੰਨੇ

ਮਰਦੇ ਪਏ ਹਨ। ਨਾ ਤਾਂ ਰੱਬ ਨੂੰ ਕਿਸੇ ਨੇ ਭੰਗੜੇ ਪਾਉਂਦਾ ਵੇਖਿਆ ਤੇ ਨਾ ਵੈਣ ਪਾਉਂਦਾ ਵੇਖਿਆ। ਰੱਬ ਦਾ ਘਰ ਵੱਡਾ ਹੈ, ਤੇਰਾ ਘਰ ਛੋਟਾ ਹੈ। ਤੇਰੇ ਛੋਟੇ ਘਰ ਵਿਚ ਸਾਲਾਂ ਬਾਅਦ ਇਕ ਮਰਦਾ ਹੈ, ਤੂੰ ਸਾਲਾਂ ਬਾਅਦ ਵੀ ਰੋਂਦਾ ਤੇ ਹੱਸਦਾ ਹੈਂ। ਪ੍ਰਮਾਤਮਾ ਦੇ ਘਰ ਵਿਚ ਨਿੱਤ ਨਵੇਂ ਜੰਮਦੇ ਹਨ ਤੇ ਨਿੱਤ ਮਰਦੇ ਹਨ, ਪਰ ਉਹ ਨਾ ਜੰਮਦਿਆਂ ਨੂੰ ਵੇਖਕੇ ਖ਼ੁਸ਼ੀਆਂ ਮਨਾਉਂਦਾ ਹੈ ਤੇ ਨਾ ਮਰਿਆਂ ਨੂੰ ਵੇਖ ਕੇ ਸੋਗ ਪਾਉਂਦਾ ਹੈ।

*ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ॥*

ਬਾਕੀ ਸਾਰੇ ਧੰਦੇ ਵਿਚ ਬੰਨ੍ਹੇ ਹੋਏ ਹਨ।

*ਗੁਰਿ ਰਾਖੇ ਸੇ ਉਬਰੇ*

ਜਿਨ੍ਹਾਂ ਨੂੰ ਗੁਰੂ ਨੇ ਰੱਖ ਲਿਆ, ਉਹ ਬੱਚ ਗਏ। ਉਹਨਾਂ ਨੂੰ ਲੇਪ-ਸ਼ੇਪ ਕੋਈ ਨਹੀਂ।

*ਸਾਚੇ ਸਿਉ ਲਿਵ ਲਾਇ॥*

ਉਹਨਾਂ ਨੇ ਆਪਣੀ ਲਿਵ ਨੂੰ ਸੱਚੇ ਪ੍ਰਮਾਤਮਾ ਨਾਲ ਜੋੜ ਦਿੱਤਾ। ਹਜ਼ੂਰ ਕਹਿ ਰਹੇ ਹਨ-

*ਹਰਿ ਜੀਉ ਸਬਦਿ ਪਛਾਣੀਐ*

ਹਰੀ ਨੂੰ ਸ਼ਬਦ ਦੇ ਰਾਹੀਂ ਪਛਾਣ। ਸ਼ਬਦ ਦੇ ਰਾਹੀਂ ਉਸਦੇ ਨਾਲ ਸਾਂਝ ਪਏਗੀ।

*ਸਾਚਿ ਰਤੇ ਗੁਰ ਵਾਕਿ॥*

ਗੁਰੂ ਜੋ ਸੱਚ ਵਿਚ ਰੱਤਾ ਹੈ, ਗੁਰੂ ਦੇ ਵਾਕ ਨੂੰ ਸੁਣ ਤੇ ਗੁਰ ਵਾਕ ਸੁਣਨ ਨਾਲ ਤੇਰੀ ਸਾਂਝ ਬਣੇਗੀ ਪ੍ਰਮਾਤਮਾ ਨਾਲ।

*ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ॥*
*ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ॥*

ਉਸ ਸਰੀਰ ਵਿਚ ਕਦੀ ਮੈਲ ਨਹੀਂ ਲੱਗਦੀ ਜਿਸ ਨੇ ਆਪਣਾ ਟਿਕਾਣਾ ਵਾਹਿਗੁਰੂ ਜੀ ਦੇ ਸ਼ਬਦ ਵਿਚ ਬਣਾ ਲਿਆ ਹੈ। ਉਸਦੇ ਘਰ ਵਿਚ ਤਾਂ ਮੈਲ ਟਿੱਕਦੀ ਨਹੀਂ। ਗੁਰੂ ਸਾਹਿਬ ਜੀ ਨੇ ਬਾਣੀ ਵਿਚ ਮੇਹਰ ਵੀ ਕੀਤੀ ਹੈ ਕਿ ਸੱਚਿਆਂ ਨੂੰ, ਨਿਰਮਲਾਂ ਨੂੰ ਕਿਥੇ ਮੈਲ ਲੱਗਣੀ ਹੈ। ਕੋਈ ਲੇਪ-ਸ਼ੇਪ ਨਹੀਂ। ਹਜ਼ੂਰ ਅਖ਼ੀਰ 'ਤੇ ਕਹਿਣ ਲੱਗੇ-

*ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ॥ ੫॥*

ਕਹਿੰਦੇ ਹਨ, ਤੇਰੀ ਨਦਰ ਹੋ ਜਾਏ ਤਾਂ ਸੱਚਾ ਨਾਮ ਮਿਲੇਗਾ। ਤੇਰੇ ਨਾਮ ਤੋਂ ਬਿਨਾਂ ਕੀ ਸਾਕ। ਨਾਮ ਵੀ ਇਕ ਸਾਕ ਹੈ। ਜਿਥੇ ਸਰੀਰ ਦਾ ਸਾਕ ਟੁੱਟ ਜਾਂਦਾ ਹੈ, ਉਥੇ ਨਾਮ ਦਾ ਸਾਕ ਨਾਲ ਚੱਲਦਾ ਹੈ। ਸਰੀਰ ਵੀ ਜਵਾਬ ਦੇ ਜਾਂਦਾ ਹੈ। ਸਰੀਰ ਇੰਨਾ ਬੇਈਮਾਨ ਹੈ। ਤੁਸੀਂ ਵੇਖਿਉ, ਜਿਹੜੀਆਂ ਅੱਖਾਂ ਨਾਲ ਦੁਨੀਆਂ ਨੂੰ ਵੇਖਦੇ ਹਾਂ, ਮਰਨ ਤੋਂ ਬਾਅਦ ਅੱਖਾਂ ਪੁੱਠੀਆਂ

ਹੋ ਜਾਂਦੀਆਂ ਹਨ। ਸੱਚ ਜਾਣਿਉ, ਜਿਨ੍ਹਾਂ ਦੇ ਸੁਆਸ ਨਿਕਲ ਜਾਣ, ਉਹਨਾਂ ਦੀਆਂ ਅੱਖਾਂ ਫਿਰ ਜਾਂਦੀਆਂ ਹਨ ਤੇ ਜਿਹੜੇ ਜੀਉਂਦੇ ਜੀਅ ਲੋਕਾਂ ਨੂੰ ਧੋਖਾ ਦੇ ਜਾਣ, ਉਹਨਾਂ ਨੂੰ ਵੀ ਕਹਿੰਦੇ ਹਨ ਕਿ ਅੱਖਾਂ ਫੇਰ ਲਈਆਂ। ਜਿਸ ਦੀਆਂ ਅੱਖਾਂ ਫਿਰ ਜਾਣ, ਉਹ ਜੀਉਂਦਾ ਨਹੀਂ ਹੁੰਦਾ, ਉਹ ਮੁਰਦਾ ਹੁੰਦਾ ਹੈ। ਗੁਰੂ ਸਾਹਿਬ ਨੇ ਕਿਹਾ, ਦੇਖ ਇਹ ਸਾਕ ਨਹੀਂ ਨਾਲ ਨਿੱਭਣ ਵਾਲੇ। ਸਭ ਤੋਂ ਵੱਧ ਤੇਰੇ ਨੇੜੇ ਦਾ ਸਾਕ ਤੇਰਾ ਤਨ ਹੈ ਤੇ ਤਨ ਵੀ ਅੱਖਾਂ ਫੇਰ ਗਿਆ। ਇੰਨਾ ਬੇਈਮਾਨ ਹੈ, ਜਿਸ ਦਿਨ ਆਇਆ, ਇਸਨੂੰ ਬਾਅਦ ਵਿਚ ਪ੍ਰਮਾਤਮਾ ਨੇ ਪੈਦਾ ਕੀਤਾ, ਪਹਿਲਾਂ ਬੀਜ ਰੱਖਿਆ। ਆਇਆ ਤੇ ਕਹਿਣ ਲੱਗਾ ਕਿ ਇਕ ਵਾਰੀ ਤੂੰ ਮੇਰੀ ਬੰਦ-ਖਲਾਸੀ ਕਰਾ। ਇਕ ਵਾਰੀ ਤੂੰ ਮੈਨੂੰ ਉਦਰ ਤੋਂ ਛੁਟਕਾਰਾ ਦਿਵਾ, ਮੈਂ ਤੈਨੂੰ ਭੁੱਲਾਂਗਾ ਨਹੀਂ। ਇੰਨਾ ਖਚਰ ਹੋ ਗਿਆ ਕਿ ਆ ਕੇ ਜਾਣ ਦਾ ਨਾਮ ਹੀ ਨਹੀਂ ਲਿਆ ਤੇ ਲੋਕਾਂ ਕਿਹਾ ਕਿ ਇਹ ਨਹੀਂ ਜਾਣਾ ਚਾਹੁੰਦਾ। ਕਦੀ ਆਤਮਾ ਨਾਲ ਸਰੀਰ ਨਹੀਂ ਗਿਆ। ਧੋਖੇਬਾਜ਼ ਸੀ। ਉਹਨਾਂ ਕਿਹਾ, ਜਿਹੜੇ ਧੋਖੇ ਦੇਣ ਵਾਲੇ ਨਾਲ ਨਹੀਂ ਜਾਂਦੇ ਇਸਨੂੰ ਫੂਕ ਦਿਉ, ਕਿਉਂਕਿ ਧੋਖੇਬਾਜ਼ ਨੂੰ ਰੱਖਣਾ ਪਾਪ ਹੈ। ਸਰੀਰ ਨੂੰ ਫੂਕਿਆ। ਤੇਰਾ ਸਾਕ ਕੌਣ ਹੈ ? ਸਰੀਰ ਤੇਰਾ ਸਾਕ ਨਹੀਂ। ਜਿੰਦ ਨੂੰ ਕਹੋ ਮੇਰੀਏ ਭੋਲੀਏ ਜਿੰਦੇ ! ਤੇਰਾ ਸਾਕ ਹੈ ਤਾਂ ਕੇਵਲ ਗੁਰੂ ਨਾਨਕ। ਤੇਰਾ ਸਾਕ ਹੈ ਤਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਬਦ। ਜੇ ਤੇਰਾ ਸਾਕ ਹੈ ਤਾਂ ਗੁਰੂ ਕਲਗੀ ਵਾਲੇ ਦਾ ਜਿੰਦ ਨੂੰ ਮਿਲਿਆ ਹੋਇਆ ਅੰਮ੍ਰਿਤ। ਹਜ਼ੂਰ ਨੇ ਤਾਂ ਹੀ ਕਿਹਾ-

*ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ॥*

(ਅੰਗ ੧੦੦੮)

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*

(ਅੰਗ ੨੬੪)

*ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥*
*ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰ ਭਾਗੀ॥*

(ਅੰਗ ੬੩੪)

*ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ॥*
*ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥*

(ਅੰਗ ੬੩੪)

*ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ॥*
*ਨਾਨਕ ਥਿਰੁ ਹਰਿ ਭਗਤਿ ਹੈ ਤਹਿ ਰਾਖੋ ਮਨ ਮਾਹਿ॥*

(ਅੰਗ ੧੪੨੯)

*ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥*
*ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥*

(ਅੰਗ ੧੩੭੦)

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*
*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥*

(ਅੰਗ ੭੨੧)

ਨਾਮ ਤੋਂ ਬਿਨਾਂ ਕੋਈ ਸਾਕ ਨਹੀਂ ਤੇ ਪਿਆਰਿਉ ! ਨਾਮ ਇਕ ਉਹ ਸਾਕ ਹੈ-

*ਐਸੋ ਸਹਾਈ ਹਰਿ ਕੋ ਨਾਮ॥*
*ਸਾਧਸੰਗਤਿ ਭਜੁ ਪੂਰਨ ਕਾਮ॥ ੧॥ ਰਹਾਉ॥*
*ਬੂਡਤ ਕਉ ਜੈਸੇ ਬੇੜੀ ਮਿਲਤ॥*
*ਬੂਝਤ ਦੀਪਕ ਮਿਲਤ ਤਿਲਤ॥*
*ਜਲਤ ਅਗਨੀ ਮਿਲਤ ਨੀਰ॥*
*ਜੈਸੇ ਬਾਰਿਕ ਮੁਖਹਿ ਖੀਰ॥*

(ਅੰਗ ੯੮੬)

ਅੱਜ ਜੇ ਰਿਸ਼ਤਾ ਬਣਾਉਣਾ ਹੈ ਤਾਂ ਪਰੀਪੂਰਨ ਪ੍ਰਮਾਤਮਾ ਦੇ ਸ਼ਬਦ ਦਾ ਬਣਾ, ਕਿਉਂਕਿ ਸੂਖਸ਼ਮ ਨਾਲ ਸਥੂਲ ਨਹੀਂ ਜਾਂਦੇ, ਸੂਖਸ਼ਮ ਨਾਲ ਸੂਖਸ਼ਮ ਹੀ ਜਾਏਗਾ। ਜੇ ਆਤਮਾ ਸੂਖਸ਼ਮ ਹੈ ਤਾਂ ਸ਼ਬਦ ਦਾ ਗਿਆਨ ਵੀ ਸੂਖਸ਼ਮ ਹੈ। ਹਉਮੈ ਤੇ ਤ੍ਰਿਸ਼ਨਾ ਦੁੱਖ ਹੈ। ਅੱਗ 'ਤੇ ਭਟਕਦਾ ਹੀ ਤਾਂ ਹੈਂ ਕਿ ਤੇਰੇ ਵਿਚ ਮੈਲ ਹੈ ਤੇ ਜੇ ਮੈਲ ਨਾ ਹੋਵੇ ਤਾਂ ਤੈਨੂੰ ਕੁਠਾਲੀ ਵਿਚ ਪਾ ਕੇ ਕਿੰਨੇ ਸਾੜਨਾ ਹੈ। ਹੋਈਆਂ ਬੇਅੰਤ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ

*ਤੀਨਿ ਭਵਨ ਭਰਪੂਰਿ ਰਹਿਓ ਸੋਈ॥*
*ਅਪਨ ਸਰਸੁ ਕੀਅਉ ਨ ਜਗਤ ਕੋਈ॥*
*ਆਪੁਨ ਆਪੁ ਆਪ ਹੀ ਉਪਾਯਉ॥*
*ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥*
*ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ॥*
*ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ॥*
*ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧ੍ਯਾਇਯਉ॥*
*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੧॥*

(ਅੰਗ ੧੪੦੫)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੀ ਸਿਫ਼ਤ ਵਿਚ ਉਚਾਰਣ ਕੀਤੇ ਹੋਏ, ਭੱਟਾਂ ਦੇ ਬਚਨਾਂ ਦੀ ਵਿਚਾਰ ਸਰਵਨ ਕੀਤੀ ਹੈ। ਇਸੇ ਹੀ ਲੜੀ ਦੇ ਅਧੀਨ ਅੱਜ ਦੇ ਇਸ ਸਵੱਈਏ ਦੇ ਵਿਚ ਭੱਟ ਸਾਹਿਬਾਨ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੀ ਸਿਫਤੋ-ਸਲਾਹ ਕਰਨ ਤੋਂ ਪਹਿਲਾਂ, ਉਸ ਪਰੀਪੂਰਨ ਪ੍ਰਮੇਸ਼ਵਰ ਵਾਹਿਗੁਰੂ ਜੀ ਦਾ ਮੰਗਲ ਕਰ ਰਹੇ ਹਨ। ਉਸ ਪ੍ਰਮਾਤਮਾ ਲਈ ਇਹ ਸ਼ਬਦ ਵਰਤੇ ਜਾ ਰਹੇ ਹਨ, ਹੇ ਪ੍ਰਭੂ ! ਆਪ ਜੀ ਤਿੰਨਾਂ ਲੋਕਾਂ ਦੇ ਵਿਚ ਪਰੀਪੂਰਨ ਹੋ। ਇਸ ਸੰਸਾਰ ਦੇ ਵਿਚ ਤੁਸੀਂ ਆਪਣੇ ਵਰਗਾ ਹੋਰ ਕੋਈ ਨਹੀਂ ਪੈਦਾ ਕੀਤਾ। ਆਪਣੇ ਆਪ ਨੂੰ ਤੁਸੀਂ ਆਪ ਹੀ ਪੈਦਾ ਕੀਤਾ ਹੈ। ਸੁਤੇ ਸਿਧ ਆਪ ਪ੍ਰਕਾਸ਼ਮਾਨ ਹੋ। ਇਸ ਸੰਸਾਰ ਵਿਚ ਕੀ ਦੇਵਤੇ, ਕੀ ਦੈਂਤ, ਕੀ ਮਨੁੱਖ, ਕੀ ਗੰਧਰਬ, ਅਨੇਕਾਂ ਨੇ ਯਤਨ ਕੀਤਾ ਤੇਰਾ ਅੰਤ ਪਾਉਣ ਦਾ, ਪਰ ਹੇ ਪ੍ਰਭੂ ! ਕੋਈ ਵੀ ਤੇਰਾ ਅੰਤ ਨਹੀਂ ਪਾ ਸਕਿਆ। ਆਪ ਅਚੱਲ ਹੋ, ਅਬਿਨਾਸੀ ਹੋ, ਅਜੂਨੀ ਹੋ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਆਪ ਨੇ ਇਹੋ ਜਿਹੇ

ਪਰੀਪੂਰਨ ਪ੍ਰਮੇਸ਼ਰ ਦੇ ਚਰਨਾਂ ਵਿਚ ਜੁੜ ਕੇ, ਉਸ ਪ੍ਰਮਾਤਮਾ ਦਾ ਰੂਪ ਹੋ ਕੇ, ਪਰਮ ਪਦਵੀ ਨੂੰ ਪ੍ਰਾਪਤ ਕੀਤਾ ਹੈ। ਆਉ, ਇਸ ਅੰਮ੍ਰਿਤ ਬਚਨ ਉਪਰ ਗੁਰੂ ਕਿਰਪਾ ਦੇ ਨਾਲ ਆਪਾਂ ਵਿਚਾਰ ਕਰੀਏ।

ਇਸ ਦੇ ਕੁਝ ਵੱਖ-ਵੱਖ ਵਿਸ਼ੇ ਬਣਾਏ ਹਨ। ਸਭ ਤੋਂ ਪਹਿਲੀ ਗੱਲ ਕਿ ਉਹ ਪ੍ਰਮਾਤਮਾ ਇਸ ਸੰਸਾਰ ਦੇ ਅੰਦਰ ਪਰੀਪੂਰਨ, ਸਰਬ ਵਿਆਪਕ ਹੈ। ਦੂਸਰਾ, ਉਸ ਨੇ ਆਪਣੇ ਵਰਗਾ ਹੋਰ ਦੂਜਾ ਕੋਈ ਨਹੀਂ ਬਣਾਇਆ। ਤੀਸਰਾ, ਇਸ ਦੇ ਵਿਚ ਅਸੀਂ ਇਕ ਸੰਖੇਪ ਜਿਹਾ ਵਿਸ਼ਾ ਬਣਾਇਆ ਹੈ ਕਿ ਉਸ ਪ੍ਰਮਾਤਮਾ ਦਾ ਅੱਜ ਤੱਕ ਕਿਸੇ ਨੇ ਅੰਤ ਨਹੀਂ ਪਾਇਆ। ਆਉ, ਇਸ ਅੰਮ੍ਰਿਤ ਬਚਨ ਨੂੰ ਵਿਚਾਰਨ ਤੋਂ ਪਹਿਲਾਂ ਆਪਣੇ ਅੰਦਰ ਨੂੰ ਟਿਕਾਣ ਦੇ ਯਤਨ ਕਰੀਏ। ਧੰਨ ਗੁਰੂ ਰਾਮਦਾਸ ਕ੍ਰਿਪਾਲੂ ਜੀ ਮਿਹਰ ਕਰਨ, ਆਪ ਵਿਚ ਵਰਤ ਕੇ ਆਪਣੇ ਇਸ ਅੰਮ੍ਰਿਤ ਬਚਨ ਦੀ ਵਿਚਾਰ, ਆਪ ਹੀ ਕਰਾ ਲੈਣ। ਬਖ਼ਸ਼ੋ ਆਸੀਸ।

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਜਿਸ ਪ੍ਰਭੂ ਲਈ ਸ਼ਬਦ ੧ੴ ਵਰਤਿਆ ਹੈ, ਉਸ ਦੀ ਸਰਬ ਵਿਆਪਕਤਾ ਦੇ ਸੰਬੰਧੀ ਹਜ਼ੂਰ ਨੇ ਬਾਣੀ ਵਿਚ ਕ੍ਰਿਪਾਲਤਾ ਕੀਤੀ ਹੈ ਕਿ ਇਸ ਸੰਸਾਰ ਵਿਚ ਤਿੰਨਾਂ ਲੋਕਾਂ ਜਾਂ ਜਿਤਨੇ ਬ੍ਰਹਿਮੰਡ ਪ੍ਰਭੂ ਨੇ ਸਿਰਜੇ ਹਨ, ਕੋਈ ਥਾਂ ਐਸੀ ਨਹੀਂ ਜਿਥੇ ਪਰੀਪੂਰਨ ਪ੍ਰਭੂ ਆਪ ਵਿਆਪਕ ਨਾ ਹੋਵੇ। ਹਜ਼ੂਰ ਦੇ ਬਚਨ ਆਪਾਂ ਰੋਜ਼ ਪੜ੍ਹਦੇ ਹਾਂ-

*ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥*

(ਅੰਗ ੨੯੬)

ਪਾਣੀ ਵਿਚ ਵੀ ਉਹ ਪਰੀਪੂਰਨ ਪ੍ਰਮੇਸ਼ਰ ਸਰਬ ਵਿਆਪਕ ਹੈ। ਪੁਲਾੜ ਵਿਚ ਵੀ ਉਸ ਪ੍ਰਭੂ ਦੀ ਆਪਣੀ ਹੋਂਦ ਹੈ ਅਤੇ ਪਤਾਲ ਲੋਕ ਵਿਚ ਵੀ ਉਹ ਪ੍ਰਭੂ ਆਪ ਹੈ। ਤਿੰਨਾਂ ਲੋਕਾਂ ਦੇ ਵਿਚ ਉਹ ਪਰੀਪੂਰਨ ਪ੍ਰਮੇਸ਼ਵਰ ਵਾਹਿਗੁਰੂ ਜੀ ਆਪ ਸਰਬ-ਵਿਆਪਕ ਹਨ। ਹਜ਼ੂਰ ਦੇ ਬਚਨ ਹਨ-

*ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥*

(ਅੰਗ ੨੯੬)

ਅਨੇਕਾਂ ਤਰੀਕਿਆਂ ਦੇ ਨਾਲ, ਅਨੇਕਾਂ ਭਾਂਤਾਂ ਦੇ ਵਿਚ, ਅਨੇਕਾਂ ਰੂਪਾਂ ਦੇ ਵਿਚ ਉਹ ਇਕ ਓਂਕਾਰ ਪ੍ਰਭੂ ਪ੍ਰਮੇਸ਼ਰ ਸਰਬ ਵਿਆਪਕ ਹੈ। ਕੋਈ ਥਾਂ ਐਸੀ ਨਹੀਂ ਜਿਥੇ ਉਸ ਪ੍ਰਮਾਤਮਾ ਦੀ ਆਪਣੀ ਕੋਈ ਹੋਂਦ ਨਾ ਹੋਵੇ। ਹਜ਼ੂਰ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੇ ਵਿਚੋਂ ਕ੍ਰਿਪਾਲੂ ਦਾਤਾ ਜੀ ਨੇ, ਕੁਝ ਪਰਮਾਣ ਦਿੱਤੇ ਹਨ। ਜਦੋਂ ਅਸੀਂ ਪ੍ਰਮਾਤਮਾ ਦੀ ਸਰਬ ਵਿਆਪਕਤਾ ਦੀ ਗੱਲ ਕਰਦੇ ਹਾਂ, ਤਾਂ ਸਾਨੂੰ ਗੁਰੂ ਕਲਗੀਧਰ ਜੀ ਦੇ ਪਵਿੱਤਰ ਉਚਾਰਨ ਕੀਤੇ ਹੋਏ ਬਚਨਾਂ ਦੇ ਅਰਥ ਕਰਦਿਆਂ ਉਹਨਾਂ ਉਦਾਹਰਨਾਂ ਨਾਲ ਹੋਰ ਵੀ ਸੁਖੈਨ ਹੋ ਜਾਂਦਾ

ਹੈ। ਇਸ ਗੱਲ ਨੂੰ ਜਾਣਨ ਦੇ ਲਈ ਕਿ ਉਹ ਇਕ ਓਂਕਾਰ ਦਾ ਨਿਵਾਸ ਹਰ ਇਕ ਦੇ ਅੰਦਰ ਹੈ। ਭੱਟ ਜੀ ਅੱਜ ਕਹਿ ਰਹੇ ਹਨ ਕਿ ਤਿੰਨਾਂ ਭਵਨਾਂ ਦੇ ਵਿਚ ਆਪ ਸਰਬ ਵਿਆਪਕ ਹੋ ਅਤੇ ਤਿੰਨਾਂ ਭਵਨਾਂ ਦੇ ਜਿਤਨੇ ਜੀਵ ਹਨ, ਕੋਈ ਵੀ ਉਸ ਇਕ ਓਂਕਾਰ, ਉਸ ਪ੍ਰਮਾਤਮਾ ਤੋਂ ਵੱਖ ਨਹੀਂ। ਉਹ ਅਸਥੂਲ ਰੂਪ ਵਿਚ ਵੀ ਹੈ ਅਤੇ ਸੂਖਸ਼ਮ ਰੂਪ ਵਿਚ ਵੀ ਹੈ। ਵੱਡੇ ਤੋਂ ਵੱਡੇ ਅਕਾਰ ਵਾਲੇ ਜੀਵ ਵਿਚ ਵੀ ਉਹ ਆਪ ਟਿਕਿਆ ਹੈ ਅਤੇ ਸੂਖਸ਼ਮ ਤੋਂ ਸੂਖਸ਼ਮ ਜੋ ਇਹਨਾਂ ਅੱਖਾਂ ਨਾਲ ਸਾਨੂੰ ਦਿੱਸਦਾ ਨਹੀਂ, ਉਸ ਦੇ ਵਿਚ ਵੀ ਉਸ ਪ੍ਰਮਾਤਮਾ ਦੀ ਆਪਣੀ ਜੋਤ ਹੈ।

ਸਤਿਗੁਰੂ ਗੁਰੂ ਗੋਬਿੰਦ ਸਿੰਘ ਕ੍ਰਿਪਾਲੂ ਜੀ ਦੀ ਆਪਣੀ ਰਸਨਾ ਤੋਂ ਉਚਾਰਣ ਕੀਤੇ ਹੋਏ ਜਿਹੜੇ ਬਚਨ ਹਨ, ਉਹਨਾਂ ਨੇ ਇਹ ਬਖ਼ਸ਼ਿਸ਼ ਕ੍ਰਿਪਾਲਤਾ ਕੀਤੀ ਹੈ। ਕਹਿੰਦੇ ਹਨ ਕਿ ਇਕ ਪਾਸੇ ਜ਼ਮੀਨ ਦੇ ਉੱਤੇ ਮਿੱਟੀ ਪਈ ਹੈ। ਉਹ ਸੂਖਸ਼ਮ ਦੇ ਵਿਚ ਵੀ ਹੈ ਅਤੇ ਅਸਥੂਲ ਦੇ ਵਿਚ ਵੀ ਉਹ ਆਪ ਹੀ ਹੈ। ਸੂਖਸ਼ਮ ਦਾ ਅੱਖਰੀ ਅਰਥ ਆਪ ਸਮਝਦੇ ਹੋ ਬਿਲਕੁਲ ਬਾਰੀਕ, ਤੇ ਅਸਥੂਲ ਦਾ ਅਰਥ ਹੈ, ਜਿਸ ਦਾ ਅਕਾਰ ਬਹੁਤ ਵੱਡਾ ਹੈ। ਇਕ ਪਾਸੇ ਮਿੱਟੀ ਦੇ ਪਹਾੜ ਹਨ। ਜਾਂ ਇਉਂ ਕਹਿ ਲਈਏ, ਧਰਤੀ ਦੇ ਉੱਤੇ ਮਿੱਟੀ ਪਈ ਹੈ, ਤੇ ਦੂਸਰੇ ਪਾਸੇ ਇਸੇ ਧਰਤੀ ਦੇ ਉੱਤੇ ਇਕ ਛੋਟਾ ਜਿਹਾ ਮਿੱਟੀ ਦਾ ਕਣ ਉੱਡ ਕੇ ਅਸਮਾਨ ਦੇ ਵਿਚ ਚਲਾ ਜਾਏ, ਤੇ ਅਸਮਾਨ ਵਿਚ ਕਿਤਨੇ ਦਿਨ ਉਹ ਮਿੱਟੀ ਦਾ ਕਣ ਹਵਾ ਦੇ ਵਿਚ ਹੀ ਉਡਦਾ ਰਹੇ, ਪਰ ਇਹ ਗੱਲ ਕਦੀ ਭੁਲੀਏ ਨਾ ਕਿ ਭਾਵੇਂ ਇਕ ਮਿੱਟੀ ਦਾ ਕਣ ਬਿਲਕੁਲ ਸੂਖਸ਼ਮ ਹੈ, ਪਰ ਜੋ ਕੁਝ ਮਿੱਟੀ ਦੇ ਪਹਾੜ ਦਾ ਅੰਸ਼ ਹੈ, ਉਹ ਹੀ ਛੋਟਾ ਜਿਹਾ ਇਕ ਮਿੱਟੀ ਦੇ ਜ਼ੱਰੇ ਦਾ ਅੰਸ਼ ਹੈ। ਪਹਾੜ ਅਸਥੂਲ ਰੂਪ ਦੇ ਵਿਚ ਹੈ ਤੇ ਛੋਟਾ ਜਿਹਾ ਕਣ ਅਤਿ ਦਾ ਸੂਖਸ਼ਮ ਹੈ, ਪਰ ਇਹ ਕਦੀ ਨਹੀਂ ਅਸੀਂ ਕਹਿ ਸਕਾਂਗੇ ਕਿ ਜਿਸ ਮਿੱਟੀ ਦਾ ਪਹਾੜ ਬਣਿਆ ਹੈ, ਇਹ ਮਿੱਟੀ ਹੋਰ ਹੈ, ਤੇ ਜਿਹੜਾ ਇਕ ਨਿੱਕਾ ਜਿਹਾ ਕਣ ਹਵਾ ਵਿਚ ਉਡਾਰੀ ਮਾਰਦਾ ਹੈ, ਇਹ ਇਸ ਮਿੱਟੀ ਦੇ ਪਹਾੜ ਤੋਂ ਵੱਖਰਾ ਹੈ। ਮਿੱਟੀ ਦਾ ਪਹਾੜ ਤੇ ਮਿੱਟੀ ਦਾ ਕਣ ਦੋਨੋਂ ਇਕੋ ਹਨ।

ਪਿਆਰਿਉ ! ਜਿਹੜੇ ਅਸਥੂਲ ਰੂਪ ਵਿਚ ਸਾਨੂੰ ਸ਼ਕਲਾਂ ਦਿੱਸਦੀਆਂ ਹਨ, ਉਹਨਾਂ ਦੇ ਵਿਚ ਵੀ ਪਰੀਪੂਰਨ ਪ੍ਰਮੇਸ਼ਰ ਹੈ ਤੇ ਜਿਹੜੇ ਅਤਿ ਦੇ ਸੂਖਸ਼ਮ ਸਾਨੂੰ ਨਜ਼ਰ ਆਉਂਦੇ ਹਨ, ਉਹਨਾਂ ਦੇ ਵਿਚ ਵੀ ਪ੍ਰਮਾਤਮਾ ਦੀ ਜੋਤ ਹੈ। ਹਜ਼ੂਰ ਨੇ ਇਸੇ ਗੱਲ ਨੂੰ ਸਮਝਾਉਣ ਦੇ ਲਈ ਇਕ ਦੂਸਰਾ ਪ੍ਰਮਾਣ ਹੋਰ ਬਖ਼ਸ਼ਿਸ਼ ਕੀਤਾ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਦੂਸਰਾ ਪ੍ਰਮਾਣ ਦਿੱਤਾ ਹੈ ਕਿ ਇਕ ਪਾਸੇ ਪਾਣੀ ਦਾ ਭਰਿਆ ਹੋਇਆ ਸਮੁੰਦਰ ਹੈ, ਜਿਸ ਸਮੁੰਦਰ ਦਾ ਕੋਈ ਥਾਅ ਨਹੀਂ, ਜਿਸ ਸਮੁੰਦਰ ਦਾ ਅੰਤ ਕਿਸੇ ਬੰਦੇ ਨੇ ਕੀ ਪਾਉਣਾ ਹੈ, ਪਰ ਹੁਣ ਉਸ ਸਾਗਰ ਦੇ ਵਿਚੋਂ ਇਕ ਨਿੱਕੀ ਜਿਹੀ ਪਾਣੀ ਦੀ ਬੂੰਦ ਵੱਖ ਹੋ ਗਈ ਹੈ। ਆਪਾਂ ਜੇ ਇਹ ਕਹੀਏ ਕਿ ਸਾਗਰ ਦਾ ਪਾਣੀ, ਇਸ ਦਾ ਅਸਲਾ, ਇਸ ਦਾ ਸੂਤਰ, ਇਸ ਦਾ ਮੂਲ ਕੁਝ ਹੋਰ ਹੈ, ਤੇ ਨਿੱਕੀ ਜਿਹੀ ਪਾਣੀ ਦੀ ਬੂੰਦ ਦਾ ਸੂਤਰ, ਇਸ ਦਾ ਮੂਲ ਕੁਝ ਹੋਰ ਹੈ। ਨਹੀਂ, ਸਮੁੰਦਰ ਦਾ ਪਾਣੀ ਭਾਵੇਂ ਬੇਅੰਤ ਅਸਗਾਹ ਹੈ ਅਤੇ ਪਾਣੀ ਦੀ ਬੂੰਦ ਦੀ ਹਸਤੀ ਸਮੁੰਦਰ ਦੇ ਸਾਹਮਣੇ ਤੁੱਛ ਮਾਤਰ ਹੈ, ਪਰ ਆਪਾਂ ਇਸ ਗੱਲ ਤੋਂ ਕਦੀ ਵੀ ਇਨਕਾਰ ਨਹੀਂ ਕਰ

ਸਕਦੇ, ਕਿ ਪਾਣੀ ਦੀ ਬੂੰਦ ਵੀ ਅਸਗਾਹ ਹੈ ਅਤੇ ਸਮੁੰਦਰ ਦਾ ਪਾਣੀ ਵੀ ਅਸਗਾਹ ਹੈ। ਸੂਤਰ ਦੋਨਾਂ ਦਾ ਇਕ ਹੈ, ਸਮੁੰਦਰ ਦਾ ਪਾਣੀ ਤੇ ਸਮੁੰਦਰ ਦੇ ਪਾਣੀ ਦੀ ਬੂੰਦ ਦੋਨੋਂ ਇਕ ਹੀ ਹਨ। ਸੂਖਸ਼ਮ ਰੂਪ ਦੇ ਵਿਚ ਬੂੰਦ ਹੈ ਤੇ ਅਸਥੂਲ ਰੂਪ ਦੇ ਵਿਚ ਸਾਗਰ ਹੈ, ਪਰ ਇਨ੍ਹਾਂ ਦੋਨਾਂ ਦੇ ਵਿਚ ਪਾਣੀ ਮੌਜੂਦ ਹੈ। ਪਾਣੀ ਦੀ ਬੂੰਦ ਤੇ ਸਾਗਰ ਦਾ ਪਾਣੀ, ਪਾਣੀ ਦੋਵਾਂ ਥਾਵਾਂ 'ਤੇ ਆਪ ਹੈ, ਪਰੀਪੂਰਨ ਹੈ। ਜੇ ਸਮੁੰਦਰ ਦਾ ਪਾਣੀ ਤੇ ਪਾਣੀ ਦੀ ਬੂੰਦ ਦੋਨੋਂ ਇਕੋ ਜਿਹੇ ਲੱਗਦੇ ਹਨ, ਤੇ ਜੇ ਉਸ ਪ੍ਰਭੂ ਦੇ ਵੱਲ, ਉਸ ਦੀ ਸਰਬਗਤਾ ਵੱਲ ਝਾਤੀ ਮਾਰੀਏ ਤਾਂ ਸਰਬ ਵਿਆਪਕਤਾ ਦੇ ਵਿਚ ਵੀ ਉਹ ਆਪ ਅਸਥੂਲ ਰੂਪ ਹੈ ਤੇ ਸੂਖਸ਼ਮ ਰੂਪ ਦੇ ਵਿਚ ਵੀ ਉਹ ਆਪ ਹੈ। ਪਹਾੜ ਵੀ ਆਪ ਹੈ, ਮਿੱਟੀ ਦਾ ਇਕ ਛੋਟਾ ਜਿਹਾ ਕਣ ਵੀ ਆਪ ਹੈ। ਅਸਗਾਹ ਸਮੁੰਦਰ ਵੀ ਉਹ ਆਪ ਹੈ ਅਤੇ ਨਿੱਕੀ ਜਿਹੀ ਪਾਣੀ ਦੀ ਬੂੰਦ ਵੀ ਉਹ ਆਪ ਹੀ ਹੈ।

ਆਪਾਂ ਜ਼ਮੀਨ ਦੇ ਉੱਤੇ ਅੱਗ ਬਾਲਦੇ ਹਾਂ ਤਾਂ ਅੱਗ ਦੇ ਭਾਂਬੜ ਨਿਕਲਦੇ ਹਨ, ਅੱਗ ਦੀਆਂ ਲਾਟਾਂ ਨਿਕਲਦੀਆਂ ਹਨ ਅਸਮਾਨ ਦੇ ਵੱਲ, ਪਰ ਪਿਆਰਿਉ ! ਅੱਗ ਦੀ ਲਾਟ ਵੀ ਤਪਸ਼ ਰੱਖਦੀ ਹੈ, ਤੇ ਇਸ ਅੱਗ ਵਿਚੋਂ ਨਿਕਲੀ ਹੋਈ ਇਕ ਛੋਟੀ ਜਿਹੀ ਚੰਗਿਆੜੀ ਭਾਵੇਂ ਉਹ ਸੂਖਸ਼ਮ ਹੈ, ਪਰ ਅਸੀਂ ਇਹ ਕਦੀ ਨਹੀਂ ਕਹਿ ਸਕਾਂਗੇ ਕਿ ਜਿਹੜੀ ਚੰਗਿਆੜੀ ਅੱਗ ਤੋਂ ਵੱਖ ਹੋ ਗਈ ਹੈ, ਇਹ ਕੇਵਲ ਪਾਣੀ ਦੀ ਬੂੰਦ ਬਣ ਗਈ, ਨਹੀਂ, ਉਹ ਛੋਟੀ ਜਿਹੀ ਚੰਗਿਆੜੀ ਵੀ ਅੱਗ ਹੈ, ਤੇ ਬਲਦਾ ਹੋਇਆ ਭਾਂਬੜ ਵੀ ਅੱਗ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਇਕ ਪਉੜੀ ਹੈ ਜਿਸ ਵਿਚ ਭਾਈ ਸਾਹਿਬ ਜੀ ਨੇ ਘਿਉ ਦਾ ਇਕ ਪ੍ਰਮਾਣ ਲਿਆ ਹੈ। ਕਹਿੰਦੇ ਹਨ ਕਿ ਇਕ ਘਿਉ ਕਿਸ ਕਿਸ ਭਾਂਤ ਨਾਲ ਸਫ਼ਰ ਕਰਦਾ ਹੈ। ਕਿਹੜੀ ਕਿਹੜੀ ਸ਼ਕਲ ਦੇ ਵਿਚ, ਕਿਹੜੇ ਕਿਹੜੇ ਰੂਪ ਦੇ ਵਿਚ ਉਹ ਆਉਂਦਾ ਹੈ ਤੇ ਜਦੋਂ ਉਸ ਨੇ ਪ੍ਰਗਟ ਹੋਣਾ ਹੈ ਤਾਂ ਪ੍ਰਗਟ ਹੋਣ ਤੋਂ ਪਹਿਲਾਂ ਉਸ ਦੀ ਸ਼ਕਲ ਕੀ ਹੁੰਦੀ ਹੈ।

ਧੰਨ ਗੁਰੂ ਅਰਜਨ ਦੇਵ ਜੀ ਦਾ ਬਚਨ ਹੈ-

*ਅਨਿਕ ਭਾਂਤਿ ਹੋਇ ਪਸਰਿਆ* (ਅੰਗ ੨੯੬)

ਕਹਿੰਦੇ ਹਨ ਕਿ ਗਾਵਾਂ ਦਾ ਅਕਾਰ ਇਕੋ ਜਿਹਾ ਨਹੀਂ। ਉਹਨਾਂ ਦੇ ਅੰਗ ਇਕੋ ਜਿਹੇ ਲੱਗਦੇ ਹਨ, ਪਰ ਅੰਗਾਂ ਦਾ ਅਕਾਰ ਇਕੋ ਜਿਹਾ ਨਹੀਂ। ਕੋਈ ਗਾਂ ਲੱਤਾਂ ਕਰਕੇ ਲੰਬੀ ਉੱਚੀ ਦਿੱਸੇਗੀ। ਕਿਸੇ ਦੀਆਂ ਅੱਖਾਂ ਵੱਡੀਆਂ ਹੋਣਗੀਆਂ, ਕਿਸੇ ਦੇ ਕੰਨ ਵੱਡੇ ਹੋਣਗੇ, ਕਿਸੇ ਦੀ ਪੂਛ ਛੋਟੀ ਵੱਡੀ ਹੋਏਗੀ, ਕਿਸੇ ਦਾ ਰੰਗ ਚਿੱਟਾ ਹੋਏਗਾ, ਕਿਸੇ ਗਾਂ ਦੀ ਚਮੜੀ ਦਾ ਰੰਗ ਕਾਲਾ ਹੋਏਗਾ। ਗਾਵਾਂ ਦੇ ਰੰਗ ਵੱਖ ਹੋ ਸਕਦੇ ਹਨ, ਪਰ ਇਹ ਕਦੀ ਨਹੀਂ ਹੋਏਗਾ ਕਿ ਕਾਲੀ ਚਮੜੀ ਵਾਲੀ ਗਾਂ ਨੂੰ ਚੋਈਏ ਤਾਂ ਉਸ ਦੇ ਦੁੱਧ ਦਾ ਰੰਗ ਵੀ ਕਾਲਾ ਹੋਏਗਾ। ਸਫ਼ੈਦ ਗਾਂ ਦੇ ਦੁੱਧ ਦਾ ਰੰਗ ਸਫ਼ੈਦ ਹੋਏਗਾ, ਲਾਲ ਗਾਂ ਦੇ ਦੁੱਧ ਦਾ ਰੰਗ ਲਾਲ ਹੋਏਗਾ। ਚਮੜੀ ਦੇ ਰੰਗ ਵੱਖ ਹੋ ਸਕਦੇ ਹਨ, ਅਕਾਰ ਛੋਟੇ ਵੱਡੇ ਹੋ ਸਕਦੇ ਹਨ, ਪਰ ਇਕ ਗੱਲ ਸਾਰਿਆਂ ਦੇ ਵਿਚ ਪਰੀਪੂਰਨ ਹੈ ਕਿ ਦੁੱਧ ਦਾ ਰੰਗ ਸਾਰਿਆਂ ਵਿਚ ਇਕੋ ਜਿਹਾ ਹੈ। ਪਿਆਰਿਆ ! ਜੇ ਗਾਵਾਂ

ਰੰਗ ਬਰੰਗ ਹਨ ਤੇ ਦੁੱਧ ਸਾਰਿਆਂ ਦਾ ਚਿੱਟਾ ਸਫ਼ੈਦ ਹੈ ਤਾਂ ਸੱਚ ਜਾਣੀ, ਉਸ ਪ੍ਰਮਾਤਮਾ ਨੇ ਆਪਣੀ ਰਚਨਾ ਦੇ ਵਿਚ ਰੰਗਾਂ ਰੰਗਾਂ ਦੇ ਜੀਵ ਪੈਦਾ ਕੀਤੇ ਹਨ। ਅਨੇਕਾਂ ਭਾਤਾਂ ਦੇ ਜੀਵ ਪੈਦਾ ਕਰਕੇ, ਆਪ ਫਿਰ ਸਾਰਿਆਂ ਦੇ ਵਿਚ ਜੋਤ ਇਕੋ ਹੀ ਹੈ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕੋਈ ਦੁੱਧ ਚੋ ਕੇ ਲਿਆਂਦਾ ਹੈ ਤਾਂ ਉਸ ਦੁੱਧ ਦਾ ਸਾਰਾ ਸਫ਼ਰ ਸ਼ੁਰੂ ਹੁੰਦਾ ਹੈ। ਅਸਲ ਦੇ ਵਿਚ ਉਹ ਘਿਉ ਦਾ ਸਾਰਾ ਵਿਸਥਾਰ ਹੈ। ਕਦੀ ਉਹ ਘਿਉ ਦੁੱਧ ਦੇ ਰੂਪ ਵਿਚ ਦਿੱਸਦਾ ਹੈ। ਜਦੋਂ ਉਸ ਦੁੱਧ ਨੂੰ ਗਰਮ ਕਰਕੇ ਕੋਈ ਜਾਗ ਲਾਉਂਦਾ ਹੈ, ਜਮਾ ਦੇਂਦਾ ਹੈ, ਉਸ ਵੇਲੇ ਉਹ ਘਿਉ ਦਹੀਂ ਦਾ ਰੂਪ ਧਾਰਨ ਕਰ ਜਾਂਦਾ ਹੈ। ਜਦੋਂ ਉਸ ਦਹੀਂ ਨੂੰ ਕੋਈ ਰਿੜਕਦਾ ਹੈ, ਉਸ ਦੇ ਵਿਚੋਂ ਮੱਖਣ ਤੇ ਲੱਸੀ ਨਿਕਲਦੀ ਹੈ। ਮੱਖਣ ਲੱਸੀ ਦੇ ਉੱਤੇ ਤਰ ਜਾਂਦਾ ਹੈ, ਉਸ ਵੇਲੇ ਉਹ ਘਿਉ ਮੱਖਣ ਦਾ ਰੂਪ ਬਣ ਜਾਂਦਾ ਹੈ, ਤੇ ਜਦੋਂ ਉਹ ਮੱਖਣ ਬਣਿਆ ਤੇ ਉਸ ਨੂੰ ਅੱਗ ਦੇ ਸੇਕ ਨਾਲ ਉਹਨਾਂ ਕਾੜਨਾ ਤਪਾਉਣਾ ਸ਼ੁਰੂ ਕੀਤਾ ਤਾਂ ਪਰਤ ਕੇ ਨਿਰਮਲ ਘਿਉ ਬਾਹਰ ਆ ਗਿਆ। ਭਾਈ ਸਾਹਿਬ ਕਹਿੰਦੇ ਹਨ ਕਿ ਦੇਖ ਇਸ ਇਕ ਘਿਉ ਨੇ ਕਿਹੜੀ ਕਿਹੜੀ ਸ਼ਕਲ ਦੇ ਵਿਚ, ਕਿਹੜੇ ਕਿਹੜੇ ਰੂਪ ਦੇ ਵਿਚ ਵਿਸਥਾਰ ਕੀਤਾ ਹੋਇਆ ਹੈ। ਜਿਵੇਂ ਇਕ ਘਿਉ ਅਨੇਕਾਂ ਰੂਪਾਂ ਦੇ ਵਿਚ ਨਜ਼ਰ ਆਉਂਦਾ ਹੈ, ਪਰ ਅਖ਼ੀਰ ਹੈ ਉਹ ਘਿਉ ਦਾ ਘਿਉ, ਤਾਂ ਸੱਚ ਜਾਣੀ ਇਕ ਪ੍ਰਮਾਤਮਾ ਅਨੇਕਾਂ ਭਾਂਤਾਂ ਦੇ ਵਿਚ, ਅਨੇਕਾਂ ਸ਼ਕਲਾਂ ਦੇ ਵਿਚ ਸਰਬ-ਵਿਆਪਕ ਹੈ, ਪਰ ਅਨੇਕਾਂ ਭਾਂਤਾਂ ਦੇ ਵਿਚ ਹੋਣ ਦੇ ਬਾਵਜੂਦ ਵੀ ਉਹ ਕੇਵਲ ਇਕ ਹੀ ਹੈ। ਉਸ ਦੀ ਜੋਤ ਵਿਚ ਕੋਈ ਫ਼ਰਕ ਨਹੀਂ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਉਸੇ ਘਿਉ ਦੇ ਨਾਲ ਕਿਸੇ ਨੇ ਹਵਨ ਕੀਤਾ, ਉਸੇ ਘਿਉ ਦੇ ਨਾਲ ਕਿਸੇ ਨੇ ਜੋਤ ਜਗਾਈ, ਉਸੇ ਘਿਉ ਦੇ ਨਾਲ ਕਿਸੇ ਨੇ ਧਰਮ ਦੀ ਥਾਂ ਉਸ ਘਿਉ ਦੀ ਵਰਤੋਂ ਕੀਤੀ-

*ਹੋਮ ਜਗ ਨਈਵੇਦ ਕਰਿ ਸਭ ਕਾਰਜ ਸਰਣਾ।*

ਸਾਰੀਆਂ ਥਾਵਾਂ 'ਤੇ ਉਹ ਆਪ ਹੀ ਵਰਤਦਾ ਰਿਹਾ। ਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ-

*ਆਪੇ ਆਪਿ ਵਰੱਤਦਾ ਗੁਰਮੁਖ ਹੋਇ ਜਰਣਾ।*

(ਵਾਰ ੨, ਪ: ੧੩)

ਗੁਰੂ ਅਰਜਨ ਦੇਵ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ। ਪਿਆਰਿਉ! ਇਹ ਉਦਾਹਰਣਾਂ ਕੇਵਲ ਸਮਝਣ ਵਾਸਤੇ ਹਨ। ਸਰਬ ਵਿਆਪਕਤਾ ਦਾ ਪ੍ਰਮਾਣ ਤਾਂ ਮੈਂ ਦੇ ਦੇਵਾਂਗਾ, ਪਰ ਸਰਬ-ਵਿਆਪਕ ਨੂੰ ਲਿਖ ਲੈਣਾ ਕੁਝ ਚੀਜ਼ ਹੋਰ ਹੈ। ਹੁਣ ਉਦਾਹਰਣ ਦੇਣੀ ਬੜੀ ਸੌਖੀ ਹੈ, ਜਿਵੇਂ ਘਿਉ ਦੀ ਉਦਾਹਰਣ ਦੇ ਦਿੱਤੀ, ਮਿਟੀ ਦੀ, ਅੱਗ ਦੀ, ਪਾਣੀ ਦੀ, ਬੂੰਦ ਦੀ ਉਦਾਹਰਣ ਦੇ ਦਿੱਤੀ। ਉਦਾਹਰਣਾਂ ਨਾਲ ਸਿੱਧ ਕੀਤਾ ਜਾ ਸਕਦਾ ਹੈ, ਪਰ ਆਪਣੇ ਅੰਦਰੋਂ ਜੋਤ ਦੇ ਕੇ, ਸਾਰਿਆਂ ਵਿਚ ਪ੍ਰਮਾਤਮਾ ਦੀ ਜੋਤ ਨੂੰ ਦੇਖਣ ਲੱਗ ਪੈਣਾ, ਇਹ

ਕੇਵਲ ਰੱਬ ਦੀ ਰਹਿਮਤ ਹੁੰਦੀ ਹੈ। ਦਰਵੈਸ਼ ਵਿਚ ਆਏ ਹੋਏ ਬੰਦੇ ਨੂੰ ਆਪਣੀ ਜੋਤ ਨਹੀਂ ਦਿੱਸਦੀ ਤਾਂ ਪ੍ਰਮਾਤਮਾ ਦੀ ਜੋਤ ਸਾਰਿਆਂ ਵਿਚ ਸਰਬ-ਵਿਆਪਕ ਕਿਵੇਂ ਦੇਖ ਲਏਗਾ। ਇਹੀ ਕਾਰਨ ਹੈ ਕਿ ਜਦੋਂ ਰੱਬ ਦੀ ਬੰਦਗੀ ਕਰਨ ਵਾਲਾ ਕੋਈ ਅਵਤਾਰੀ ਪੁਰਸ਼, ਕਮਾਈ ਵਾਲਾ ਸੰਸਾਰ 'ਤੇ ਆਉਂਦਾ ਹੈ ਤਾਂ ਉਹ ਸਾਰਿਆਂ ਥਾਵਾਂ 'ਤੇ ਪ੍ਰਮਾਤਮਾ ਨੂੰ ਦੇਖ ਕੇ ਪ੍ਰਮਾਤਮਾ ਦੇ ਗੀਤ ਗਾਉਂਦਾ ਹੈ, ਬਾਅਦ ਵਿਚ ਸਾਡੇ ਵਰਗੇ ਲੋਕ ਉਹਦੇ ਗਿਆਨ ਦੀ ਕਥਾ ਕਰਨ ਵਾਲੇ ਉਹਦੇ ਪ੍ਰਮਾਣਾਂ ਨਾਲ ਸਿੱਧ ਕਰੀ ਜਾਣਗੇ ਕਿ ਸਰਬ-ਵਿਆਪਕ ਹੈ, ਪਰ ਪਿਆਰਿਓ! ਜਿਸ ਥਾਂ ਤੋਂ ਉਹਨੇ ਅੰਦਰੋਂ ਮਾਣਿਆ, ਸ਼ਾਇਦ ਉਹਦੇ ਪ੍ਰਮਾਣਾਂ ਰਾਹੀਂ ਵਿਆਖਿਆ ਕਰਕੇ ਅਸੀਂ ਉਹਨੂੰ ਮਾਣ ਨਾ ਸਕੇ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਹਜ਼ੂਰ ਨੇ ਪ੍ਰਮਾਣ ਵੀ ਦਿੱਤੇ ਹਨ। ਉਸ ਸਰਬ-ਵਿਆਪਕ ਪ੍ਰਭੂ ਨੂੰ ਹਰ ਥਾਂ 'ਤੇ ਗੁਰੂ ਸਾਹਿਬ ਨੇ ਲਿਖਿਆ ਵੀ ਹੈ। ਦਾਤਾਰ ਜੀ ਨੇ ਬਚਨ ਕੀਤੇ ਹਨ ਕਿ ਦੇਖੋ ਪਿਆਰਿਓ! ਰੁੱਖ ਭਾਵੇਂ ਤੁਸੀਂ ਹਿੰਦੋਸਤਾਨ ਦੀ ਧਰਤੀ 'ਤੇ ਕਿਸੇ ਵੀ ਸੂਬੇ ਦਾ ਕੱਟ ਲਉ। ਪੰਜਾਬ ਵਿਚੋਂ ਲੱਕੜ ਕੱਟੋ, ਹਰਿਆਣਾ ਵਿਚੋਂ ਲੱਕੜ ਕੱਟੋ, ਮਧ ਪ੍ਰਦੇਸ਼ ਵਿਚੋਂ ਲੱਕੜ ਕੱਟੋ, ਇਕੱਲੇ ਇਥੇ ਹੀ ਨਹੀਂ, ਧਰਤੀ ਦੇ ਕਿਸੇ ਵੀ ਖਿਤੇ ਤੋਂ ਪੈਦਾ ਹੋਈ ਲੱਕੜ ਨੂੰ ਕੱਟੋ ਤੇ ਕੱਟਣ ਤੋਂ ਬਾਅਦ ਉਸ ਨੂੰ ਅੱਗ ਲਾਈਏ, ਤਾਂ ਲੱਕੜ ਸਾਰੀਆਂ ਥਾਵਾਂ 'ਤੇ ਜਿਥੇ ਵੀ ਅੱਗ ਦੀ ਤੀਲੀ ਲੱਗੇਗੀ, ਉਹਦੇ ਵਿਚੋਂ ਇਕੋ ਜਿਹੇ ਸੇਕ ਵਾਲੀ ਅੱਗ ਬਾਹਰ ਨਿਕਲੇਗੀ। ਲੱਕੜੀ ਕਿਸੇ ਵੀ ਧਰਤੀ ਦੀ ਹੋਵੇ, ਪਰ ਅੱਗ ਸਾਰਿਆਂ ਵਿਚ ਇਕੋ ਜਿਹੀ ਹੈ। ਮਨੁੱਖ ਕਿਸੇ ਧਰਤੀ, ਕਿਸੇ ਖਿਤੇ, ਕਿਸੇ ਸੂਬੇ ਦਾ ਹੋਵੇ, ਪਰ ਸੱਚ ਜਾਣੋ, ਪ੍ਰਮਾਤਮਾ ਦੀ ਜੋਤ ਸਾਰਿਆਂ ਵਿਚ ਇਕੋ ਜਿਹੀ ਹੈ। ਸਾਹਿਬ ਨੇ ਅੰਮ੍ਰਿਤ ਬਚਨ ਕਹੇ ਹਨ-

*ਸਗਲ ਬਨਸਪਤਿ ਮਹਿ ਬੈਸੰਤਰੁ*

ਸਾਰੀ ਬਨਸਪਤੀ ਵਿਚ ਅੱਗ ਇਕੋ ਜਿਹੀ ਹੈ।

*ਸਗਲ ਦੂਧ ਮਹਿ ਘੀਆ॥*

ਸਾਰੇ ਦੁੱਧ ਵਿਚ ਘਿਉ ਹੈ।

*ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥*

(ਅੰਗ ੬੧੭)

ਕੋਈ ਉੱਚਾ ਹੋਵੇ, ਕੋਈ ਨੀਵਾਂ ਹੋਵੇ ਪਰ ਸਾਰਿਆਂ ਵਿਚ ਉਸ ਮਾਧੋ, ਉਸ ਪ੍ਰਮਾਤਮਾ ਦੀ ਆਪਣੀ ਜੋਤ ਸਮਾਈ ਹੈ। ਹੇ ਮਾਲਕ ਜੀ! ਉਹ ਇਕ ਹੋ ਕੇ ਵੀ ਵੱਡੇ ਰੂਪ ਵਿਚ ਕਿਵੇਂ? ਤੇ ਛੋਟੇ ਰੂਪ ਵਿਚ ਕਿਵੇਂ? ਮੇਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਬਾਬਾ ਨਾਮਦੇਵ ਜੀ ਨੇ ਇਸ ਸ਼ੰਕੇ ਦਾ ਉੱਤਰ ਵੀ ਬੜੀ ਸੋਹਣੀ ਉਦਾਹਰਣ ਦੇ ਕੇ ਬਖ਼ਸ਼ਿਸ਼ ਕੀਤਾ ਹੈ ਕਿ ਉਹ ਇਕ ਨੀਵੇਂ ਵਿਚ ਵੀ ਹੈ ਤੇ ਉੱਚੇ ਵਿਚ ਵੀ ਹੈ। ਭਗਤ ਨਾਮਦੇਵ ਜੀ ਦੇ ਬਚਨ ਹਨ ਕਿ ਜਦੋਂ ਕੋਈ ਬੰਦਾ ਮਿੱਟੀ ਦੇ ਬਰਤਨ ਬਣਾਂਦਾ ਹੈ। ਭਾਂਡੇ ਬਣਾਉਣ ਵਾਸਤੇ ਉਹ ਇਕ ਥਾਂ ਤੋਂ ਮਿੱਟੀ ਪੁੱਟ

ਕੇ ਲਿਆਇਆ ਹੈ, ਪਰ ਜਿਸ ਵੇਲੇ ਉਸ ਨੇ ਮਿੱਟੀ ਪੁੱਟੀ, ਉਸ ਵੇਲੇ ਮਿੱਟੀ ਇਕੋ ਹੈ। ਮਿੱਟੀ ਦੇ ਢੇਰ ਨੂੰ ਦੇਖ ਕੇ ਕੋਈ ਇਹ ਨਹੀਂ ਕਹਿ ਸਕਦਾ ਕਿ ਇਸ ਡਲੇ ਦੇ ਵਿਚੋਂ ਇਕ ਭਾਂਡਾ, ਬਰਤਨ ਨਿਕਲਣਾ ਹੈ, ਘੜੇ ਨੇ ਜਨਮ ਲੈਣਾ ਹੈ। ਇਸ ਮਿੱਟੀ ਦੇ ਬੁਕ ਵਿਚੋਂ ਸੁਰਾਹੀ ਨੇ ਜਨਮ ਲੈਣਾ ਹੈ। ਪਿਆਰਿਉ ! ਮਿੱਟੀ ਦਾ ਢੇਰ ਇਕੋ ਜਿਹਾ ਹੈ। ਪਾਣੀ ਇਕ ਦੇ ਵਿਚ ਗੁੰਨਿਆ ਹੈ। ਚੱਕ ਇਕ ਦੇ ਉੱਤੇ ਬਰਤਨ ਘੁੰਮਾ ਕੇ ਤਿਆਰ ਕੀਤੇ ਹਨ। ਉਸੇ ਮਿੱਟੀ ਦੇ ਵਿਚੋਂ ਮਿੱਟੀ ਦੇ ਦੀਵੇ ਵੀ ਤਿਆਰ ਹੋ ਗਏ। ਉਸੇ ਮਿੱਟੀ ਦੇ ਵਿਚੋਂ ਪਾਣੀ ਦੀਆਂ ਸੁਰਾਹੀਆਂ ਵੀ ਪੈਦਾ ਹੋ ਗਈਆਂ, ਪਰ ਇਹ ਕਦੀ ਵੀ ਨਹੀਂ ਕਹਿ ਸਕਦੇ, ਕਿ ਇਕ ਨਿੱਕਾ ਜਿਹਾ ਮਿੱਟੀ ਦਾ ਦੀਵਾ ਕਿਸੇ ਹੋਰ ਚੀਜ਼ ਦਾ ਬਣਿਆ ਹੈ ਤੇ ਵੱਡਾ ਸਾਰਾ ਬਰਤਨ ਕਿਸੇ ਹੋਰ ਚੀਜ਼ ਦਾ ਬਣਿਆ ਹੈ। ਪਿਆਰਿਉ ! ਇਕੋ ਹੀ ਮਿੱਟੀ ਦਾ ਸਾਰਾ ਵਿਸਥਾਰ ਹੈ। ਇਕ ਛੋਟੇ ਜਿਹੇ ਦੀਵੇ ਤੋਂ ਲੈ ਕੇ ਵੱਡੇ ਤੋਂ ਵੱਡੇ ਮੱਟ ਤੱਕ ਕੇਵਲ ਮਿੱਟੀ ਹੀ ਆਪਣਾ ਵਿਸਥਾਰ ਕਰੀ ਬੈਠੀ ਹੈ। ਬਾਬਾ ਨਾਮਦੇਵ ਜੀ ਕਹਿੰਦੇ ਹਨ-

*ਏਕਲ ਮਾਟੀ ਕੁੰਜਰ ਚੀਟੀ*

ਮਿੱਟੀ ਇਕ ਹੀ ਹੈ। ਨਿੱਕੀ ਜਿਹੀ ਕੀੜੀ ਵਿਚ ਵੀ ਉਹ ਆਪ ਬਿਰਾਜਮਾਨ ਹੈ। ਵੱਡੇ ਤੋਂ ਵੱਡੇ ਹਾਥੀ ਵਿਚ ਵੀ ਉਹਦੀ ਆਪਣੀ ਜੋਤ ਹੈ।

*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥*

ਭਾਂਡੇ ਵੱਖਰੇ ਵੱਖਰੇ ਹਨ। ਕਿਸੇ ਭਾਂਡੇ ਨੂੰ ਕੀੜੀ, ਕਿਸੇ ਭਾਂਡੇ ਨੂੰ ਹਾਥੀ, ਕਿਸੇ ਭਾਂਡੇ ਨੂੰ ਮਨੁੱਖ, ਕਿਸੇ ਭਾਂਡੇ ਨੂੰ ਜਾਨਵਰ ਕਹਿ ਦਿੱਤਾ, ਕਿਸੇ ਭਾਂਡੇ ਨੂੰ ਪੰਛੀ ਕਹਿ ਦਿੱਤਾ, ਪਰ ਪਿਆਰਿਉ ! ਮਿੱਟੀ ਤਾਂ ਸਾਰੇ ਇਕੋ ਤੋਂ ਹੀ ਬਣੇ ਹਨ।

*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥*

(ਅੰਗ ੯੮੮)

ਚਾਹੇ ਕੋਈ ਖਲੋਤੇ ਹੋਏ ਜੀਵ ਹਨ, ਰੁੱਖ ਹਨ ਤੇ ਭਾਵੇਂ ਕੋਈ ਜੜ੍ਹ, ਭਾਵੇਂ ਕੋਈ ਚੇਤਨ ਹੈ। ਸਾਰੀਆਂ ਥਾਵਾਂ 'ਤੇ ਜੜ੍ਹ ਤੇ ਚੇਤਨ ਵਿਚ ਉਹ ਪ੍ਰਮਾਤਮਾ ਅਨੇਕਾਂ ਭਾਂਤਾਂ ਨਾਲ ਆਪ ਹੀ ਪਸਰਿਆ ਹੋਇਆ ਹੈ। ਹਜ਼ੂਰ ਕਹਿੰਦੇ ਹਨ-

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

(ਅੰਗ ੪੮੫)

ਪ੍ਰਮਾਤਮਾ ਤੋਂ ਬਿਨਾਂ ਦੂਜਾ ਕੌਣ ਹੈ ? ਉਹ ਤਾਂ ਆਪਣੇ ਹਿਰਦੇ ਤੋਂ ਦਵੈਸ਼ ਮਿਟਾ ਕੇ ਕਹਿੰਦਾ ਹੈ-

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*

(ਅੰਗ ੧੩੪੯)

ਜਿਸ ਦੇ ਅੰਦਰੋਂ ਦਵੈਸ਼ ਮਿਟ ਗਈ, ਉਹ ਕਹਿੰਦਾ ਹੈ-

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*

(ਅੰਗ ੧੪੨੭)

ਕਹਿਣ ਲੱਗੇ ਪਿਆਰਿਓ !

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥*
*ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥*
*ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹ ਦਿਸੇ ਸਮਾਹਿ॥*

(ਅੰਗ ੨੯੩)

ਹਰਿ ਥਾਂ 'ਤੇ ਉਹ ਆਪ ਟਿਕਿਆ ਹੋਇਆ ਹੈ। ਪੌਣ ਦੇ ਵਿਚ ਹੈ, ਪਾਣੀ ਦੇ ਵਿਚ ਹੈ, ਪਹਾੜ ਵਿਚ ਹੈ, ਤਿਨਕੇ ਦੇ ਵਿਚ ਹੈ, ਸਾਰੀਆਂ ਥਾਵਾਂ 'ਤੇ ਉਸ ਪਰੀਪੂਰਨ ਪ੍ਰਮਾਤਮਾ ਦੀ ਆਪ ਜੋਤ ਵਿਦਮਾਨ ਹੈ। ਪਰ ਜਦੋਂ ਕਿਸੇ 'ਤੇ ਰੱਬ ਮਿਹਰ ਕਰਦਾ ਹੈ ਤਾਂ ਉਹਦੇ ਅੰਦਰ ਦੀ ਦਵੈਸ਼ ਮਿੱਟ ਜਾਂਦੀ ਹੈ।

ਮੈਂ ਬੁੱਲ੍ਹੇ ਸ਼ਾਹ ਦਾ ਜੀਵਨ ਪੜ੍ਹ ਰਿਹਾ ਸਾਂ ਤੇ ਉਹਨਾਂ ਦੇ ਜੀਵਨ ਨਾਲ ਸਬੰਧਤ ਇਕ ਬੜੀਂ ਸੋਹਣੀ ਘਟਨਾ ਆਉਂਦੀ ਹੈ, ਜਿਹੜੀ ਸਾਨੂੰ ਸਮਝ ਪੈ ਜਾਏਗੀ। ਦਾਹਵਾ ਕਦੀ ਨਾ ਕਰੀਏ ਕਿ ਮੈਂ ਬੜਾ ਵੱਡਾ ਧਰਮੀ ਹਾਂ, ਮੇਰਾ ਧਰਮ ਬੜਾ ਚੰਗਾ ਹੈ। ਮੈਂ ਕਹਿੰਦਾ ਹਾਂ ਕਿ ਦੇਖੋ, ਜਿਸ ਬੰਦੇ ਦਾ ਧਰਮ ਬੜਾ ਚੰਗਾ ਹੈ, ਧਰਮ ਤਾਂ ਦੁਨੀਆਂ ਵਿਚ ਕੇਵਲ ਇਕੋ ਹੈ, ਬਾਕੀ ਤਾਂ ਸਾਰੀਆਂ ਸ਼ਾਖ਼ਾਵਾਂ ਹਨ। ਅਸੀਂ ਜਦੋਂ ਈਰਖਾ ਵਿਚ ਪੈ ਕੇ ਅੰਦਰ ਦੀ ਅੱਗ ਬਾਹਰ ਸੁੱਟਦੇ ਹਾਂ। ਧਰਮ ਦੇ ਨਾਮ 'ਤੇ ਧਰਮ ਅੱਗ ਨਹੀਂ ਬਿਖੇਰਦਾ। ਧਰਮ ਤਾਂ ਕੇਵਲ ਠੰਡ ਦੀ ਬਰਸਾਤ ਕਰਦਾ ਹੈ। ਧਰਮ ਕਦੀ ਵੀ ਕੈਂਚੀ ਬਣ ਕੇ ਕੱਟਦਾ ਨਹੀਂ, ਧਰਮ ਤਾਂ ਸੂਈ ਧਾਗਾ ਬਣ ਕੇ ਕੱਟਿਆਂ ਹੋਇਆਂ ਨੂੰ ਸੀਉਂਦਾ ਹੈ। ਬੁੱਲ੍ਹੇ ਸ਼ਾਹ ਦੀ ਉਦਾਹਰਣ ਮੈਂ ਸਾਂਝੀ ਕਰਾਂ। ਰਮਜ਼ਾਨ ਦਾ ਮਹੀਨਾ ਸੀ ਤੇ ਬੁੱਲ੍ਹਾ ਆਪਣੇ ਤੱਕੀਏ ਵਿਚ ਬੈਠਾ, ਖ਼ੁਦਾ ਦੀ ਇਬਾਦਤ ਵਿਚ ਜੁੜਿਆ ਹੈ। ਉਹਦੇ ਵਿਚਾਰ ਬੜੇ ਖੁਲ੍ਹਦਿਲੇ ਹਨ ਤੇ ਉਸ ਦੇ ਕੁਝ ਮੁਰੀਦ ਤਕੀਏ ਤੋਂ ਬਾਹਰ ਬੈਠੇ ਹਨ। ਬੁੱਲ੍ਹਾ ਆਪਣੇ ਰੱਬ ਦੀ, ਅੱਲ੍ਹਾ ਦੀ ਯਾਦ ਵਿਚ ਜੁੜਿਆ ਹੈ ਤੇ ਉਹਨਾਂ ਦੇ ਚੇਲੇ ਗਾਜਰਾਂ ਪਏ ਖਾਂਦੇ ਹਨ। ਘੋੜੇ 'ਤੇ ਚੜ੍ਹੇ ਕੁਝ ਮੁਸਲਮਾਨ ਆਏ। ਉਹਨਾਂ ਨੇ ਆਉਂਦਿਆਂ ਸਾਰ ਕਿਹਾ –

ਤੁਹਾਨੂੰ ਕੁਝ ਪਤਾ ਨਹੀਂ, ਕਿ ਰਮਜ਼ਾਨ ਦਾ ਮਹੀਨਾ ਚੱਲ ਰਿਹਾ ਹੈ ਤੇ ਤੁਸੀਂ ਇਸ ਮਹੀਨੇ ਦੇ ਵਿਚ ਖਾਣਾ ਖਾ ਰਹੇ ਹੋ। ਜਦੋਂ ਇਹ ਬਚਨ ਮੁਸਲਮਾਨਾਂ ਨੇ ਕਹੇ ਤਾਂ ਬੁੱਲ੍ਹੇ ਦੇ ਚੇਲਿਆਂ ਨੇ ਕਿਹਾ ਕਿ ਭੁੱਖ ਲੱਗੀ ਹੈ, ਖਾਈਏ ਨਾ ਤੇ ਹੋਰ ਕੀ ਕਰੀਏ ? ਘੋੜਿਆਂ 'ਤੇ ਚੜ੍ਹੇ ਹੋਏ ਮੁਸਲਮਾਨ ਥੱਲੇ ਉੱਤਰ ਆਏ ਤੇ ਕਿਹਾ ਕਿ ਤੁਹਾਨੂੰ ਅਸੀਂ ਕਿਹਾ ਹੈ ਕਿ ਰਮਜ਼ਾਨ ਦੇ ਮਹੀਨੇ ਵਿਚ ਖਾਈਦਾ ਕੁਝ ਨਹੀਂ। ਉਹਨਾਂ ਨੇ ਫਿਰ ਕਿਹਾ ਕਿ ਭੁੱਖ ਲੱਗੀ ਹੈ ਤੇ ਖਾਣਾ ਹੀ ਚਾਹੀਦਾ ਹੈ। ਉਹਨਾਂ ਨੇ ਸੋਚਿਆ ਸ਼ਾਇਦ ਇਹ ਮੁਸਲਮਾਨ ਨਹੀਂ ਹੋਣੇ, ਕਿਸੇ ਹੋਰ ਫ਼ਿਰਕੇ ਦੇ ਹੋਣੇ ਹਨ ਤਾਂ ਹੀ ਗਾਜਰਾਂ ਖਾਂਦੇ ਪਏ ਹਨ। ਉਹਨਾਂ ਨੇ ਕੋਲ ਹੋ ਕੇ ਪੁੱਛਿਆ ਤੁਸੀਂ ਮੁਸਲਮਾਨ ਹੋ ? ਤੇ ਜਿਹੜੇ ਗਾਜਰਾਂ ਖਾਂਦੇ ਪਏ ਸਨ, ਉਹਨਾਂ ਨੇ ਉੱਚੀ ਅਵਾਜ਼ ਵਿਚ ਕਿਹਾ ਹਾਂ, ਅਸੀਂ ਮੁਸਲਮਾਨ ਹਾਂ ਤਾਂ ਉਹਨਾਂ ਮੁਸਲਮਾਨਾਂ ਨੇ ਬੁੱਲ੍ਹੇ ਦੇ ਮੁਰੀਦਾਂ ਦੀ ਖਿਚ ਧੂ ਕਰ ਦਿੱਤੀ। ਕਿਸੇ ਨੂੰ ਦੋ ਚਾਰ ਥਪੜ ਲਾ ਦਿੱਤੇ, ਕਿਸੇ ਨੂੰ ਸੋਟਾ ਮਾਰ ਦਿੱਤਾ। ਕੁਰਲਾਉਣ ਲੱਗੇ ਮੁਰੀਦ, ਤੇ ਉਹਨਾਂ ਮੁਸਲਮਾਨਾਂ ਦੇ ਮਨਾਂ ਵਿਚ ਆਇਆ ਕਿ ਚੱਲੋ, ਇਹ ਜਿਸ ਦੇ ਚੇਲੇ ਹਨ, ਉਸ ਨੂੰ ਜਾ ਕੇ ਵੇਖੀਏ, ਉਹ ਕੀ ਕਰਦਾ ਪਿਆ ਹੈ। ਜਿਸ ਦੇ ਚੇਲੇ ਰਮਜ਼ਾਨ ਦੇ ਮਹੀਨੇ ਵਿਚ ਖਾਂਦੇ ਪਏ ਹਨ, ਉਹਨਾਂ ਦਾ ਉਸਤਾਦ ਪਤਾ ਨਹੀਂ ਕਿਹੋ ਜਿਹਾ ਹੋਣਾ ਹੈ। ਉਹਦਾ ਰੰਗ ਢੰਗ ਕੀ ਹੈ ਜ਼ਿੰਦਗੀ ਜਿਉਣ ਦਾ ? ਜਦੋਂ ਉਹ ਬੁੱਲ੍ਹੇ ਕੋਲ ਗਏ ਤਾਂ ਬੁੱਲ੍ਹਾ ਬੈਠਾ ਸੀ ਚੌਂਕੜਾ ਮਾਰ ਕੇ। ਉਹਨਾਂ ਨੇ ਜਾਂਦਿਆਂ ਸਾਰ ਪੁੱਛਿਆ ਤੂੰ ਕੌਣ ਹੈਂ ? ਮੁਸਲਮਾਨ ਹੈਂ ? ਬੁੱਲ੍ਹੇ ਨੇ ਅੱਖਾਂ ਬੰਦ ਕੀਤੀਆਂ ਹੋਈਆਂ ਸਨ। ਜਦੋਂ ਅਵਾਜ਼ ਕੰਨਾਂ ਵਿਚ ਪਈ ਕਿ ਤੂੰ ਮੁਸਲਮਾਨ ਹੈਂ ? ਤਾਂ ਬੁੱਲ੍ਹੇ ਨੇ ਆਪਣੇ ਦੋਨੋਂ ਹੱਥ ਹਿਲਾ ਦਿੱਤੇ। ਉਹਨਾਂ ਨੇ ਫਿਰ ਪੁੱਛਿਆ ਤੂੰ ਕੌਣ ਹੈਂ ? ਉਹਨਾਂ ਨੇ ਹੱਥ ਨਾਲ ਇਸ਼ਾਰਾ ਕਰ ਦਿੱਤਾ ਕਿ ਮੈਂ ਕੁਝ ਵੀ ਨਹੀਂ। ਉਹਨਾਂ ਨੇ ਕਿਹਾ ਕਿ ਛੱਡੋ ਪਰਾਂ, ਇਹ ਕੁਝ ਵੀ ਨਹੀਂ, ਇਹ ਕਮਲਾ ਹੋਣਾ ਹੈ।

ਸੱਚ ਜਾਣਨਾ, ਜਿਹੜਾ ਦਰਵੇਸ਼ ਤੌਂ ਉੱਠ ਕੇ ਕੁਝ ਵੀ ਨਹੀਂ ਨਾ ਬਣਦਾ, ਦਾਹਵਾ ਕਦੀ ਨਹੀਂ ਕਰਦਾ, ਲੋਕ ਉਸ ਨੂੰ ਅਕਸਰ ਸ਼ੁਦਾਈ ਕਹਿੰਦੇ ਹਨ। ਦਾਹਵਾ ਕਰਨ ਵਾਲਿਆਂ ਨੂੰ ਲੋਕੀਂ ਧਰਮੀ ਮੰਨਣਗੇ। ਉਹ ਵਾਪਸ ਚਲੇ ਗਏ। ਜਿਹੜੇ ਮੁਰੀਦਾਂ ਨੂੰ ਮਾਰ ਪਈ ਸੀ, ਉਹ ਰੌਲਾ ਪਾਉਂਦੇ ਹੋਏ ਬੁੱਲ੍ਹੇ ਦੇ ਕੋਲ ਆਏ। ਬੁੱਲ੍ਹਾ ਉਸ ਵੇਲੇ ਹੱਸਦਾ ਪਿਆ ਸੀ। ਕਹਿਣ ਲੱਗੇ ਕਿ ਵੇਖੋ, ਸਾਡੇ ਨਾਲ ਇਤਨਾ ਕੁਝ ਵਾਪਰਿਆ ਹੈ ਤੇ ਤੁਸੀਂ ਹੱਸੀ ਜਾਂਦੇ ਹੋ। ਬੁੱਲ੍ਹੇ ਨੇ ਪੁੱਛਿਆ ਕਿ ਤੁਹਾਡੇ ਨਾਲ ਕੀ ਵਾਪਰਿਆ ਹੈ ? ਕਹਿਣ ਲੱਗੇ ਕਿ ਸਾਨੂੰ ਇਹਨਾਂ ਲੋਕਾਂ ਨੇ ਮਾਰਿਆ ਹੈ। ਸਾਨੂੰ ਥੱਪੜ ਮਾਰੇ ਹਨ। ਉਸ ਵੇਲੇ ਬੁੱਲ੍ਹੇ ਨੇ ਕਿਹਾ ਕਿ ਤੁਸੀਂ ਵੀ ਤਾਂ ਕੁਝ ਕੀਤਾ ਹੋਣਾ ਹੈ, ਤਾਂ ਹੀ ਮਾਰਿਆ ਹੈ। ਉਹਨਾਂ ਨੇ ਕਿਹਾ ਕਿ ਅਸੀਂ ਕੁਝ ਨਹੀਂ ਕੀਤਾ। ਅਸੀਂ ਤਾਂ ਗਾਜਰਾਂ ਪਏ ਖਾਂਦੇ ਸਾਂ। ਕੀ ਤੁਸੀਂ ਸਾਨੂੰ ਕਦੀ ਰੋਕਿਆ ਹੈ ਰਮਜ਼ਾਨ ਦੇ ਮਹੀਨੇ ਵਿਚ ? ਬੁੱਲ੍ਹਾ ਕਹਿੰਦਾ ਹੈ ਕਿ ਮੈਂ ਤੇ ਨਹੀਂ ਰੋਕਿਆ। ਫਿਰ ਕਹਿਣ ਲੱਗੇ ਕਿ ਉਹ ਸਾਨੂੰ ਕਿਉਂ ਮਾਰ ਗਏ ? ਤਾਂ ਬੁੱਲ੍ਹਾ ਕਹਿਣ ਲੱਗਾ ਤੁਸੀਂ ਕੁਝ ਬਣੇ ਹੋ ਤਾਂ ਤੁਹਾਨੂੰ ਮਾਰ ਪਈ ਹੈ। ਜੇਕਰ ਕੁਝ ਬਣਦੇ ਨਾ ਤਾਂ ਮਾਰ ਨਹੀਂ ਸੀ ਪੈਣੀ। ਆਪਾਂ ਕੁਝ ਵੀ ਨਹੀਂ ਬਣੇ, ਸਾਡੇ ਕੋਲੋਂ ਕੁਰਲਾ

ਕੇ ਚਲੇ ਗਏ। ਕਿਸੇ ਨੂੰ ਜੁਰਅੱਤ ਨਾ ਪਈ, ਮੇਰੇ ਉੱਤੇ ਹੱਥ ਚੁੱਕ ਸਕੇ।

ਸੱਚ ਜਾਣਿਉ, ਅਸੀਂ ਬਜਾਏ ਪ੍ਰਮਾਤਮਾ ਦੇ ਨਾਲ ਜੁੜਨ ਦੇ ਕੇਵਲ ਦਾਹਵੇ ਬਣਾ ਕੇ ਬੈਠ ਜਾਂਦੇ ਹਾਂ ਕਿ ਮੈਂ ਇਹ ਹਾਂ, ਮੇਰਾ ਧਰਮ ਇਹ ਹੈ, ਮੇਰਾ ਫ਼ਿਰਕਾ ਇਹ ਹੈ, ਪਰ ਪਿਆਰਿਉ ! ਜੇਕਰ ਕੋਈ ਅੰਦਰ ਜੋਤ ਨਾਲ ਜੁੜ ਜਾਏ ਤਾਂ ਉਹ ਝਮੇਲੇ ਵਿਚ ਨਹੀਂ, ਕੇਵਲ ਪਰੀਪੂਰਨ ਜੋਤ ਸਰਬ-ਵਿਆਪਕ ਦਾ ਅਨੰਦ ਮਾਣਦੇ ਹਨ। ਕਬੀਰ ਸਾਹਿਬ ਨੇ ਆਪਣੇ ਅੰਮ੍ਰਿਤ ਬਚਨਾਂ ਵਿਚ ਇਸੇ ਪ੍ਰਥਾਏ ਇਸ ਢੰਗ ਦਾ ਇਕ ਬਚਨ ਕਿਹਾ ਹੈ-

*ਕਬੀਰ ਦਾਵੈ ਦਾਝਨੁ ਹੋਤੁ ਹੈ*

ਦਾਵੈ ਦਾ ਅੱਖਰੀ ਅਰਥ ਆਪ ਸਮਝਦੇ ਹੋ। ਕੋਈ ਦਾਹਵਾ ਕਰਨਾ ਹੈ, ਆਪਣੀ ਹਉਮੈ ਕਰ ਕੇ ਜਤਾਉਣਾ ਹੈ ਕਿ ਮੈਂ ਇਹ ਕੁਝ ਹਾਂ-

*ਕਬੀਰ ਦਾਵੈ ਦਾਝਨੁ ਹੋਤੁ ਹੈ*

ਜਿਹੜੇ ਲੋਕ ਦਾਹਵਾ ਕਰਦੇ ਹਨ ਉਹ ਇਕ ਦਿਨ ਸੜ ਜਾਂਦੇ ਹਨ।

*ਨਿਰਦਾਵੈ ਰਹੈ ਨਿਸੰਕ॥*

(ਅੰਗ ੧੩੭੩)

ਜਿਸ ਬੰਦੇ ਨੇ ਕਦੀ ਜ਼ਿੰਦਗੀ ਵਿਚ ਦਾਹਵਾ ਹੀ ਨਹੀਂ ਕੀਤਾ ਕਿ ਮੈਂ ਕੀ ਹਾਂ। ਪਿਆਰਿਉ ! ਕਬੀਰ ਸਾਹਿਬ ਨੇ ਦਾਹਵਾ ਨਹੀਂ ਕੀਤਾ ਕਿ ਮੈਂ ਬਹੁਤ ਵੱਡਾ ਪ੍ਰਭੂ ਦਾ ਭਗਤ ਹਾਂ। ਉਹ ਦਾਹਵੇ ਤੋਂ ਉੱਠ ਕੇ ਕਹਿੰਦੇ ਹਨ-

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ*

ਮੈਂ ਕੁਛ ਵੀ ਨਹੀਂ।

*ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥*

(ਅੰਗ ੧੩੭੫)

ਉਹਨਾਂ ਨੇ ਕਦੀ ਦਾਹਵਾ ਨਹੀਂ ਕੀਤਾ।

*ਕਬੀਰ ਨਾ ਹਮ ਕੀਆ ਨ ਕਰਹਿਗੇ*

ਨਾ ਅਸੀਂ ਕਦੀ ਭਗਤੀ ਕੀਤੀ ਤੇ ਨਾ ਕਰ ਸਕੇ।

*ਨਾ ਕਰਿ ਸਕੈ ਸਰੀਰੁ॥*
*ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥*

(ਅੰਗ ੧੩੬੭)

ਲੋਕ ਅਵਾਜ਼ਾਂ ਦੇਂਦੇ ਹਨ ਕਬੀਰ, ਕਬੀਰ, ਪਰ ਉਹ ਦਾਹਵਾ ਨਹੀਂ ਕਰਦੇ। ਬਾਬਾ

ਕਬੀਰ ਜੀ ਨੇ ਇਕ ਬਹੁਤ ਸੋਹਣਾ ਬਚਨ ਕਿਹਾ ਹੈ। ਉਹਨਾਂ ਦਾ ਇਕ ਸਲੋਕ ਹੈ ਕਿ ਜਦੋਂ ਕੋਈ ਇਨਸਾਨ ਅੰਤਰਮੁਖ ਹੋ ਕੇ ਚਲਦਾ ਹੈ, ਕਿਉਂਕਿ ਸਾਡਾ ਸਾਰਾ ਧਿਆਨ ਬਾਹਰ ਵਾਲੇ ਪਾਸੇ ਹੈ। ਜਿਤਨਾ ਅਸੀਂ ਬਾਹਰ ਨੂੰ ਜਾਂਦੇ ਹਾਂ, ਸਾਡੀ ਤਾਕਤ ਖ਼ਤਮ ਹੁੰਦੀ ਜਾਂਦੀ ਹੈ। ਪਰ ਜਿਉਂ-ਜਿਉਂ ਅਸੀਂ ਆਪਣੀ ਤਾਕਤ ਨੂੰ ਅੰਤਰਮੁਖ ਕਰਦੇ ਹਾਂ ਤਾਂ ਬਾਹਰ ਦੇ ਕਮਾਏ ਹੋਏ ਦੱਸ ਘੰਟੇ ਦੇ ਕਰਮ ਧਰਮ ਨਾਲੋਂ, ਚੰਗਾ ਹੈ ਕਿਤੇ ਪੰਜ ਮਿੰਟ ਕੋਈ ਬੰਦਾ ਅੰਤਰਮੁਖ ਹੋ ਕੇ ਧਰਮ ਨੂੰ ਕਮਾ ਸਕੇ।

ਅੱਜ ਭੱਟ ਜੀ ਨੇ ਪਹਿਲਾ ਬਚਨ ਕੀਤਾ ਹੈ। ਸਵੱਈਏ ਦੇ ਇਕ ਇਕ ਅੱਖਰ ਆਪਾਂ ਵਾਚਾਂਗੇ।

*ਤੀਨਿ ਭਵਨ ਭਰਪੂਰਿ ਰਹਿਓ ਸੋਈ॥*

ਤੀਨਿ ਭਵਨ ਦਾ ਅਰਥ ਹੈ ਤਿੰਨ ਭਵਨ, ਤਿੰਨ ਟਿਕਾਣੇ। ਇਨ੍ਹਾਂ ਨੂੰ ਤਿੰਨ ਲੋਕ ਵੀ ਆਪਾਂ ਕਹਿੰਦੇ ਹਾਂ। ਮਾਤ ਲੋਕ ਵੀ ਕਹਿ ਲਵਾਂਗੇ, ਸਵਰਗ ਲੋਕ ਵੀ ਆਪਾਂ ਵਰਤਾਂਗੇ। ਇਸ ਦੇ ਨਾਲ ਨਾਲ ਪਤਾਲ ਲੋਕ ਵੀ ਆਪਾਂ ਵਰਤਦੇ ਹਾਂ। ਭੱਟ ਜੀ ਕਹਿ ਰਹੇ ਹਨ ਕਿ ਤਿੰਨਾਂ ਭਵਨਾਂ ਦੇ ਵਿਚ ਉਹ ਪ੍ਰਮਾਤਮਾ ਪਰੀਪੂਰਨ ਆਪ ਵਿਦਮਾਨ ਹੈ। ਸਾਰੀਆਂ ਥਾਵਾਂ 'ਤੇ ਉਹ ਆਪ ਵਿਆਪਕ ਹੈ। ਜਿਹੜੇ ਲੋਕ ਚੌਦਾਂ ਤਪਕ ਮੰਨਦੇ ਹਨ, ਮੇਰੇ ਹਜ਼ੂਰ ਉਨ੍ਹਾਂ ਨੂੰ ਕਹਿੰਦੇ ਹਨ ਕਿ ਤਿੰਨਾਂ ਭਵਨਾਂ ਵਿਚ ਉਹ ਪ੍ਰਮਾਤਮਾ ਪਰੀਪੂਰਨ ਹੈ। ਉਹ ਸਾਰੀਆਂ ਥਾਵਾਂ 'ਤੇ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਹ ਸ਼ਬਦ ਵਰਤੇ ਹਨ-

*ਜਲੇ ਹਰੀ॥ ਥਲੇ ਹਰੀ॥*

ਪਾਣੀ ਵਿਚ ਵੀ ਮੇਰਾ ਪ੍ਰਮਾਤਮਾ ਹੈ। ਥਲ ਵਿਚ ਵੀ ਮੇਰਾ ਸੋਹਣਾ ਪ੍ਰਭੂ ਹੈ।

*ਉਰੇ ਹਰੀ॥ ਬਨੇ ਹਰੀ॥*
*ਗਿਰੇ ਹਰੀ॥ ਗੁਫੇ ਹਰੀ॥*
*ਛਿਤੇ ਹਰੀ॥ ਨਭੇ ਹਰੀ॥*
*ਈਹਾਂ ਹਰੀ॥ ਊਹਾਂ ਹਰੀ॥*
*ਜਿਮੀ ਹਰੀ॥ ਜਮਾ ਹਰੀ॥*

(ਤ੍ਵ ਪ੍ਰਸਾਦਿ ਛੰਦ)

*ਤੀਨਿ ਭਵਨ*- ਤਿੰਨਾਂ ਭਵਨਾਂ ਦੇ ਵਿਚ ਤੂੰ ਸਰਬ-ਵਿਆਪਕ ਹੈਂ। ਉਰੇ ਹਰੀ॥ ਉਰੇ ਦਾ ਅਰਥ ਹੈ ਸਾਡੇ ਹਿਰਦੇ ਵਿਚ ਵੀ ਤੂੰ ਹੈਂ। ਬਨੇ ਹਰੀ॥ ਜੰਗਲ ਵਿਚ ਵੀ ਤੂੰ ਹੈਂ। ਗਿਰੇ ਹਰੀ॥ ਪਹਾੜ ਵਿਚ ਵੀ ਤੂੰ ਹੈਂ। ਗੁਫੇ ਹਰੀ॥ ਗੁਫਾਹਾਂ ਵਿਚ ਵੀ ਤੂੰ ਹੈਂ। ਛਿਤੇ ਹਰੀ॥ ਧਰਤੀ ਦੇ ਉੱਤੇ ਵੀ ਤੂੰ ਹੈਂ। ਨਭੇ ਹਰੀ॥ ਅਕਾਸ਼ ਵਿਚ ਵੀ ਤੂੰ ਹੈਂ, ਜਿਮੀ ਹਰੀ॥ ਜਮਾ ਹਰੀ॥ ਇਸੇ ਨੂੰ ਬਾਬਾ ਜੀ ਨੇ ਕਿਹਾ ਕਿ ਉਹ ਸਰਬ-ਵਿਆਪਕ ਹੈ-

*ਆਪਨ ਸਰਸੁ ਕੀਅਉ ਨ ਜਗਤ ਕੋਈ॥*

ਸਰਸੁ ਦਾ ਅਰਥ ਕਰਾਂਗੇ ਸਦਰਸ਼, ਆਪਣੇ ਵਰਗਾ। ਕਹਿੰਦੇ ਹਨ ਕਿ ਆਪਣੇ ਵਰਗਾ ਇਸ ਦੁਨੀਆਂ ਵਿਚ ਹੋਰ ਕੋਈ ਪੈਦਾ ਹੀ ਨਹੀਂ ਕੀਤਾ। ਦੇਖੋ ਅਸੀਂ ਬਾਣੀ ਵਿਚ ਪੜ੍ਹਦੇ ਹਾਂ। ਭਗਤ ਨਾਮਦੇਵ ਜੀ ਇਕ ਬਚਨ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਤੈਨੂੰ ਇਕ ਗੱਲ ਪੁਛਣੀ ਚਾਹੁੰਦਾ ਹਾਂ ਕਿ ਤੇਰੇ ਸੇਵਕ ਵਿਚ ਤੇ ਤੇਰੇ ਵਿਚ ਕਿੰਨਾ ਕੁ ਅੰਤਰ ਹੈ ? ਦੂਸਰੀ ਗੱਲ ਮੈਂ ਤੇਰੇ ਤੋਂ ਪੁੱਛਣੀ ਚਾਹੁੰਦਾ ਹਾਂ ਕਿ ਜਿਹੜਾ ਤੇਰਾ ਅਨਿਕ ਸੇਵਕ ਹੈ, ਉਹ ਤੇਰਾ ਰੂਪ ਹੈ। ਦਾਸਾ ਭਾਵ ਲੈ ਕੇ ਉਹਦੇ ਵਿਚ ਸਮਾ ਜਾਣਾ। ਪਿਆਰਿਉ ! ਉਹਦਾ ਰੂਪ ਹੋਣਾ ਉਹ ਨਹੀਂ। ਗੁਰੂ ਨਾਨਕ ਸਾਹਿਬ ਜਿਹੜੇ ਨਿਮਰਤਾ ਵਿਚ ਘਾਲਣਾ ਕਰਕੇ, ਉਹਦਾ ਰੂਪ ਹੋ ਕੇ ਕਹਿ ਰਹੇ ਹਨ ਕਿ ਮੇਰੇ ਮਾਲਕਾ !

*ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥*

(ਅੰਗ ੧੪)

ਉਹਦਾ ਰੂਪ ਹੋ ਕੇ ਵੀ ਕਹਿ ਰਹੇ ਹਨ ਕਿ ਹੇ ਮੇਰੇ ਮਾਲਕ ਜੀ !

*ਤੂ ਦਰੀਆਓ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥*

(ਅੰਗ ੨੫)

ਉਹਦਾ ਰੂਪ ਹੋ ਕੇ ਵੀ ਬਾਬੇ ਨਾਨਕ ਜੀ ਦੀ ਜੋਤ ਆਪਣੀ ਰਸਨਾ ਤੋਂ ਇਹ ਬਚਨ ਕਰ ਰਹੀ ਹੈ। ਕਹਿਣ ਲੱਗੇ ਹੇ ਮੇਰੇ ਮਾਲਕ ਜੀ !

*ਤੂ ਠਾਕਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ॥*
*ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ॥*

(ਅੰਗ ੭੭੯)

ਨਿਮਰਤਾ ਨਾਲ, ਦਾਸਾ ਭਾਵ ਨਾਲ ਉਹਦਾ ਰੂਪ ਹੋਇਆ ਜਾ ਸਕਦਾ ਹੈ। ਮੇਰੇ ਹਜ਼ੂਰ ਕਹਿੰਦੇ ਹਨ ਕਿ ਜਿਹੜੇ ਨਿਮਰਤਾ ਭਾਵ ਵਿਚ ਆ ਜਾਂਦੇ ਹਨ, ਪ੍ਰਮਾਤਮਾ ਵੀ ਉਹਨਾਂ ਦੀ ਕੀਤੀ ਹੋਈ ਨੂੰ ਕਦੀ ਮੋੜਦਾ ਨਹੀਂ। ਇਕੱਲਾ ਅੱਗ ਦਾ ਕੋਲਾ ਹੱਥ ਦੀ ਤਲੀ 'ਤੇ ਰੱਖੀਏ ਤਾਂ ਚਮੜੀ ਛੇਤੀ ਨਹੀਂ ਸੜੇਗੀ। ਦੋ ਚਾਰ ਮਿੰਟ ਸੱਜੇ-ਖੱਬੇ ਪਾਸੇ ਉਸ ਨੂੰ ਜੋਖ ਸਕਦੇ ਹਾਂ ਪਰ ਜੇ ਉਸ ਅੱਗ ਦੇ ਕੋਲੇ ਨਾਲ ਤੱਪਿਆ ਹੋਇਆ ਲੋਹਾ, ਲਾਲ ਹੋਇਆ ਲੋਹਾ ਇਕ ਵਾਰੀ ਕਦੀ ਤਨ ਦੀ ਚਮੜੀ ਨਾਲ ਛਹੁ ਜਾਏ ਤਾਂ ਨਾਲ ਹੀ ਚਮੜੀ ਨੂੰ ਸਾੜ ਕੇ ਰੱਖ ਦੇਂਦਾ ਹੈ। ਅੱਗ ਦੇ ਕੋਲੇ ਨਹੀਂ ਛੇਤੀ ਸਾੜਦੇ। ਪਿਆਰਿਆ ! ਪ੍ਰਮਾਤਮਾ ਅੱਗ ਦੀ ਤਰ੍ਹਾਂ ਹੈ। ਇਸ ਨੂੰ ਜੱਪਣ ਵਾਲੇ, ਘਾਲਣਾ ਕਰਨ ਵਾਲੇ, ਤੱਪੇ ਹੋਏ ਲੋਹੇ ਦੀ ਤਰ੍ਹਾਂ ਹਨ, ਚੇਤੇ ਰੱਖੀਂ, ਜਿਸ ਅੱਗ ਵਿਚ ਤਪੇ ਹਨ, ਉਸ ਅੱਗ ਨੇ ਇਤਨੀ ਸ਼ਕਤੀ ਦੇ ਦਿੱਤੀ ਹੈ, ਕਿ ਪ੍ਰਮਾਤਮਾ ਦੀ ਕੀਤੀ ਹੋਈ ਨੂੰ ਭਗਤ ਮੋੜ ਸਕਦਾ ਹੈ, ਪਰ ਭਗਤ ਦੀ ਕੀਤੀ ਹੋਈ ਨੂੰ ਪ੍ਰਮਾਤਮਾ ਕਦੀ ਨਹੀਂ ਮੋੜ ਸਕਦਾ। ਬਾਬਾ ਜੀ ਨੇ ਬਾਣੀ ਵਿਚ ਬਚਨ ਕੀਤਾ ਹੈ-

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*

(ਅੰਗ ੧੨੫੨)

ਮੇਰੇ ਕੋਲ ਕੋਈ ਉੱਤਰ ਨਹੀਂ।

*ਤੀਨਿ ਭਵਨ ਭਰਪੂਰਿ ਰਹਿਓ ਸੋਈ॥*

ਤਿੰਨਾਂ ਭਵਨਾਂ ਵਿਚ ਪ੍ਰਮਾਤਮਾ ਪਰੀਪੂਰਨ ਹੈ।

*ਅਪਨ ਸਰਸੁ ਕੀਅਉ ਨ ਜਗਤ ਕੋਈ॥*

ਇਸ ਸੰਸਾਰ ਵਿਚ ਆਪਣੇ ਬਰਾਬਰ ਆਪਣੀ ਸਮਰੱਥਾ ਵਾਲਾ ਤੁਸੀਂ ਹੋਰ ਕੋਈ ਪੈਦਾ ਨਹੀਂ ਕੀਤਾ। ਬਚਨ ਹੈ-

*ਆਪੁਨ ਆਪੁ ਆਪ ਹੀ ਉਪਾਯਉ॥*

ਹੇ ਮੇਰੇ ਪਿਆਰੇ ਵਾਹਿਗੁਰੂ ਜੀ ! ਤੈਨੂੰ ਕਿਸੇ ਨੇ ਪੈਦਾ ਨਹੀਂ ਕੀਤਾ। ਤੇਰੀ ਕੋਈ ਮਾਂ ਨਹੀਂ ਹੈ। ਬਾਬਾ ਜੀ ਫੁਰਮਾਂਦੇ ਹਨ-

*ਨ ਤਾਤੈ ਨ ਮਾਤੈ॥ ਨ ਜਾਤੈ ਨ ਪਾਤੈ॥*
*ਨ੍ਰਿਸਾਕੰ ਸਰੀਕ ਹੈਂ॥ ਅਮਿਤੋ ਅਮੀਕ ਹੈਂ॥*
*ਸਦੈਵੰ ਪ੍ਰਭਾ ਹੈਂ॥ ਅਜੈ ਹੈਂ ਅਜਾ ਹੈਂ॥*
*ਤਾਤ ਮਾਤ ਨਾ ਜਾਤ ਜਾ ਕਰ ਜਨਮ ਮਰਨ ਬਿਹੀਨ॥*

(ਜਾਪੁ ਸਾਹਿਬ)

ਉਹਦੀ ਕੋਈ ਤਾਤ ਨਹੀਂ, ਕੋਈ ਮਾਤ ਨਹੀਂ। ਉਹਦੀ ਕੋਈ ਮਾਂ ਨਹੀਂ, ਕੋਈ ਪਿਉ ਨਹੀਂ। ਕੋਈ ਸ਼ਰੀਕਾ ਨਹੀਂ, ਕੋਈ ਉਹਦਾ ਰਿਸ਼ਤੇਦਾਰ ਨਹੀਂ। ਪਿਆਰਿਉ ! ਉਹ ਆਪਣੇ ਆਪ ਵਿਚ ਹੀ ਪ੍ਰਕਾਸ਼ਮਾਨ ਹੈ।

*ਆਪੁਨ. ਆਪੁ ਆਪ ਹੀ ਉਪਾਯਉ॥*

ਆਪਣੇ ਆਪ ਨੂੰ ਤੂੰ ਆਪ ਹੀ ਪੈਦਾ ਕੀਤਾ ਹੈ।

*ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥*

ਕਿਸੇ ਨੇ ਪ੍ਰਮਾਤਮਾ ਦਾ ਅੰਤ ਨਹੀਂ ਪਾਇਆ। ਕੀ ਮਨੁੱਖ, ਕੀ ਦੇਵਤੇ, ਕੀ ਦੈਂਤ, ਪ੍ਰਮਾਤਮਾ ਦਾ ਕੋਈ ਅੰਤ ਨਹੀਂ ਪਾ ਸਕਿਆ।

*ਪਾਯਉ ਨਹੀਂ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ॥*

ਸਾਹਿਬ ਕਹਿ ਰਹੇ ਹਨ-

*ਪਾਯਉ ਨਹੀ ਅੰਤ ਸੁਰੇ*

ਸੁਰੇ ਦਾ ਅੱਖਰੀ ਅਰਥ ਹੈ ਦੇਵਤੇ, ਅਸੁਰਹ=ਦੈਂਤਾਂ ਨੇ, ਨਰ=ਮਨੁੱਖ ਗਣ, ਸ਼ਿਵਜੀ ਦੇ ਸੇਵਕ। ਦੇਵਤੇ, ਦੈਂਤ, ਰਾਗੀ ਸਭ ਖੋਜਦੇ ਪਏ ਹਨ ਪਰ ਅੰਤ ਨਹੀਂ ਪਾ ਸਕੇ। ਪ੍ਰਮਾਤਮਾ ਦੇ ਅੰਤ ਨੂੰ ਕਿਸੇ ਨੇ ਜਾਣਿਆ ਨਹੀਂ। ਹੇ ਪ੍ਰਮਾਤਮਾ ! ਜੇ ਕੋਈ ਕਹੇ ਕਿ ਮੈਂ ਜਾਣ ਲਿਆ ਹੈ ਤਾਂ ਰੱਬ ਦੀ ਦਰਗਾਹ ਵਿਚ ਉਹਨਾਂ ਨੂੰ ਥਾਂ ਕੋਈ ਨਹੀਂ। ਦੇਵਤੇ, ਮਨੁੱਖ, ਦੈਂਤ, ਕਿਸੇ ਨੇ ਅੰਤ ਨਹੀਂ ਪਾਇਆ। ਹੁਣ ਇਕ ਨਿੱਕਾ ਜਿਹਾ ਭਾਂਡਾ ਲੈ ਕੇ ਸਮੁੰਦਰ ਨੂੰ ਭਾਂਡੇ ਵਿਚ ਬੰਦ ਕਰਨ ਦਾ ਯਤਨ ਕਰੀਏ ਤਾਂ ਸਮੁੰਦਰ ਭਾਂਡੇ ਵਿਚ ਨਹੀਂ ਭਰਿਆ ਜਾਏਗਾ ਪਰ ਭਾਂਡੇ ਨੂੰ ਸਮੁੰਦਰ ਵਿਚ ਸੁੱਟ ਦਿਉ ਤਾਂ ਭਾਂਡਾ ਸਮੁੰਦਰ ਵਿਚ ਸਮਾ ਸਕਦਾ ਹੈ। ਸਾਡੀ ਬੁੱਧੀ ਇਕ ਨਿੱਕਾ ਜਿਹਾ ਬਰਤਨ ਹੈ। ਕੀ ਇਸ ਬਰਤਨ ਵਿਚ ਉਸ ਪ੍ਰਮਾਤਮਾ ਦੇ ਗਿਆਨ ਨੂੰ ਪਾ ਲਵਾਂਗੇ ? ਨਹੀਂ। ਇਸ ਬਰਤਨ ਵਿਚ ਉਸ ਬੇਅੰਤ ਨੂੰ ਨਹੀਂ ਪਾਇਆ ਜਾ ਸਕਦਾ। ਇਕ ਕੰਮ ਕਰੀਏ, ਆਪਣੀ ਬੁੱਧੀ ਨੂੰ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਸਮਰਪਿਤ ਕਰ ਦੇਈਏ। ਪ੍ਰਮਾਤਮਾ ਨੂੰ ਬੁੱਧੀ ਵਿਚ ਬੰਦ ਨਹੀਂ ਕੀਤਾ ਜਾ ਸਕਦਾ। ਹਜ਼ੂਰ ਕਹਿੰਦੇ ਹਨ ਕਿ ਅਨੇਕਾਂ ਖੋਜਦੇ ਹਨ ਕਿ ਉਹ ਕੌਣ ਹੈ ਅਬਿਨਾਸੀ ? ਉਹਨੇ ਕਦੀ ਨਾਸ਼ ਨਹੀਂ ਹੋਣਾ। ਪ੍ਰਮਾਤਮਾ ਕਦੀ ਨਾਸ਼ ਨਹੀਂ ਹੁੰਦਾ। ਉਹ ਅਚਲ ਹੈ, ਚਲਾਏਮਾਨ ਨਹੀਂ। ਆਪਾਂ ਨਾਸਵੰਤ ਤੇ ਚਲਾਏਮਾਨ ਹਾਂ, ਪਰ ਜਿਵੇਂ ਅਸੀਂ ਚੱਲ ਰਹੇ ਹਾਂ, ਸਾਨੂੰ ਪਤਾ ਨਹੀਂ ਲੱਗਦਾ, ਪਰ ਚੱਲਦੇ ਅਸੀਂ ਪਏ ਹਾਂ। ਪਿਆਰਿਉ ! ਪ੍ਰਮਾਤਮਾ ਅਚੱਲ ਹੈ। ਉਹਨੂੰ ਜਾਪਣ ਵਾਲੇ ਜੱਪ ਗਏ, ਦੁਨੀਆਂ ਬੇਅੰਤ ਚਲੀ ਗਈ, ਪਰ ਪ੍ਰਮਾਤਮਾ ਅਚੱਲ ਹੈ, ਉਹਨੇ ਜਾਣਾ ਕਦੇ ਨਹੀਂ।

*ਅਬਿਨਾਸੀ ਅਚਲੁ ਅਜੋਨੀ*

ਉਹ ਜੂਨਾਂ ਵਿਚ ਨਹੀਂ ਆਉਂਦਾ। ਅਸੀਂ ਸਵਾਲ ਕਰਦੇ ਹਾਂ ਕਿ ਇਹ ਜਿਹੜੇ ਗੁਰੂ, ਸੰਤ, ਜਾਂ ਪੀਰ ਅਵਤਾਰੀ ਪੁਰਸ਼ ਹਨ, ਕੀ ਉਹ ਜੂਨਾਂ ਵਿਚ ਨਹੀਂ ਆਉਂਦੇ ? ਚੇਤੇ ਰੱਖਿਉ, ਜੂਨ ਵਿਚ ਆਉਣਾ ਤੇ ਸੰਸਾਰ ਦੇ ਭਲੇ ਲਈ ਕਾਰਣ ਮਾਤਰ ਸਰੀਰ ਧਾਰਨ ਕਰਨਾ, ਜ਼ਮੀਨ ਅਸਮਾਨ ਦਾ ਅੰਤਰ ਹੈ। ਅਸੀਂ ਇਕ ਤੁੱਕ ਪੜ੍ਹਦੇ ਹਾਂ-

*ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥*
*ਬਹੁੜਿ ਨ ਜੋਨੀ ਪਾਈਐ ॥*

(ਅੰਗ ੬੨੩)

ਬਈ ਜਿਹੜੇ ਦਿਨ ਰਾਤ ਕੀਰਤਨ ਕਰਦੇ ਹਨ, ਉਹ ਜੂਨ ਵਿਚ ਨਹੀਂ ਆਉਂਦੇ। ਅਸੀਂ ਉਹਦੇ ਅਰਥ ਕਰਦੇ ਹਾਂ ਕਿ ਉਹ ਜਨਮ ਮਰਣ ਵਿਚ ਨਹੀਂ ਆਉਂਦੇ। ਪਰ ਨਹੀਂ, ਜਨਮ ਮਰਣ ਹੋਰ ਚੀਜ਼ ਹੈ। ਜੂਨੀ ਵਿਚ ਆਉਣਾ ਹੋਰ ਚੀਜ਼ ਹੈ। ਜਿਹੜੇ ਕੀਰਤਨ ਕਰਦੇ ਹਨ, ਉਹਨਾਂ ਦੇ ਉੱਤੇ ਜੂਨਾਂ ਦਾ ਕੋਈ ਚੱਕਰ ਨਹੀਂ। ਰੱਬ ਦੀ ਬੰਦਗੀ ਕਰਨ ਵਾਲਾ ਆਇਆ, ਤੇ ਮੇਰੇ ਗੁਰੂ ਨੇ ਕਿਹਾ ਕਿ ਜਨਮ ਤਾਂ ਇਹਦਾ ਵੀ ਹੋਇਆ, ਪਰ ਚੇਤੇ ਰੱਖੀਂ-

*ਜਨਮ ਮਰਣ ਦੁਹਹੂ ਮਹਿ ਨਾਹੀ*

ਇਹ ਜੂਨ ਭੁਗਤਣ ਨਹੀਂ ਆਇਆ

*ਜਨ ਪਰਉਪਕਾਰੀ ਆਏ॥*

ਇਹ ਇਸ ਲਈ ਆਇਆ ਹੈ-

*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*

(ਅੰਗ ੭੪੯)

ਇਹ ਜੀਅ ਦਾਨ ਦੇਣ ਆਇਆ ਹੈ ਨਾ ਕਿ ਜੂਨ ਭੁਗਤਣ ਆਇਆ ਹੈ।

*ਅਬਿਨਾਸੀ ਅਚਲੁ ਅਜੋਨੀ ਸੰਭਉ*

ਸੁੱਤੇ ਸਿਧ ਪ੍ਰਕਾਸ਼ਮਾਨ ਹੈ।

*ਪੁਰਖੋਤਮੁ ਅਪਾਰ ਪਰੇ॥*

ਉਹਦਾ ਕਿਸੇ ਨੇ ਅੰਤ ਨਹੀਂ ਪਾਇਆ। ਕਹਿਣ ਲੱਗੇ,

*ਕਰਣ ਕਾਰਣ ਸਮਰਥੁ ਸਦਾ ਸੋਈ*

ਸਭ ਕੁਝ ਕਰਨ ਕਰਾਉਣ ਵਾਲਾ ਉਹ ਆਪ ਹੈ ਤੇ ਸਰਬ-ਕਲਾ ਸਮਰੱਥ ਹੈ। ਸਦੀਵ ਕਾਲ ਲਈ ਰਹਿਣ ਵਾਲਾ ਹੈ।

*ਸਰਬ ਜੀਅ ਮਨਿ ਧੵਾਇਯਉ॥*

ਸਾਰੇ ਜੀਵ ਉਹਨੂੰ ਆਪਣੇ ਮਨ ਵਿਚ ਧਿਆਉਂਦੇ ਹਨ।

*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ*

*ਤੈ ਹਰਿ ਪਰਮ ਪਦੁ ਪਾਇਯਉ॥ ੧॥*

ਇਹ ਪ੍ਰਮਾਤਮਾ ਜਿਸਦੇ ਵਿਚ ਇਹ ਸਾਰੇ ਗੁਣ ਹਨ, ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਗੁਰੂ ਅਮਰਦਾਸ ਨੂੰ ਮਿਲ ਕੇ ਤੁਸੀਂ ਇਹੋ ਜਿਹਾ ਪ੍ਰਮਾਤਮਾ ਨੂੰ ਜੱਪਿਆ ਤੇ ਜੱਪ ਜੱਪ ਕੇ ਇਕ ਦਿਨ ਉਸ ਪ੍ਰਮਾਤਮਾ ਦੇ ਵਿਚ ਤੁਸੀਂ ਲੀਨ ਹੋ ਗਏ। ਉਸ ਪਰਮ-ਪਦਵੀ 'ਤੇ ਤੁਸੀਂ ਪਹੁੰਚ ਗਏ। ਤੇ ਜਦੋਂ ਗੁਰੂ ਰਾਮਦਾਸ ਪਰਮ-ਪਦਵੀ 'ਤੇ ਪਹੁੰਚ ਗਏ, ਤਾਂ ਸਾਰੇ ਸੰਸਾਰ ਵਿਚ ਉਹਨਾਂ ਦੀ ਜੈ-ਜੈਕਾਰ ਹੋਣ ਲੱਗੀ। ਇੰਨੀਆਂ ਬੇਨਤੀਆਂ ਪ੍ਰਵਾਨ ਕਰਿਉ। ਹੋਈਆਂ ਬੇਅੰਤ ਭੁੱਲਾਂ ਕ੍ਰਿਪਾਲੂ ਸਾਧ ਸੰਗਤ ਜੀ ਆਪ ਕਿਰਪਾ ਕਰਕੇ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਕੇਵਲ ਨਾਮੁ ਜਪਹੁ ਰੇ ਪ੍ਰਾਨੀ

ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥ ੧॥*
*ਸੋ ਦਿਨੁ ਆਵਨ ਲਾਗਾ॥*
*ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ॥੧॥ਰਹਾਉ॥*
*ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥*
*ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥ ੨॥*
*ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥*
*ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥ ੩॥ ੨॥*

(ਅੰਗ ੬੯੨)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਇਸ ਸ਼ਬਦ ਦਾ ਸੰਖੇਪ ਜਿਹਾ ਭਾਵ ਇਸ ਪ੍ਰਕਾਰ ਹੈ ਕਿ ਮਨੁੱਖ ਨੂੰ ਇਸ ਹਕੀਕਤ ਤੋਂ ਜਾਣੂੰ ਕਰਾਇਆ ਕਿ ਮੌਤ ਵਾਲਾ ਦਿਨ ਬਿਲਕੁਲ ਤੇਰੇ ਨੇੜੇ ਆ ਰਿਹਾ ਹੈ। ਇਸ ਭੁਲੇਖੇ ਵਿਚ ਤੂੰ ਜ਼ਿੰਦਗੀ ਦੇ ਦਿਨ ਬਤੀਤ ਕਰ ਰਿਹਾ ਹੈਂ ਕਿ ਮੈਨੂੰ ਜਨਮ ਦੇਣ ਵਾਲੀ ਮਾਂ ਮੇਰੇ ਕੋਲ ਹੈ, ਮੇਰੀ ਪ੍ਰਵਰਿਸ਼ ਕਰਨ ਵਾਲਾ ਪਿਤਾ ਮੇਰੇ ਕੋਲ ਹੈ। ਇੰਨੇ ਸੱਜਣ ਮਿੱਤਰ ਭੈਣ ਭਰਾ ਮੇਰੇ ਕੋਲ ਹਨ ਤਾਂ ਮੌਤ ਮੇਰੇ ਨੇੜੇ ਕਿਵੇਂ ਆਵੇਗੀ ? ਕਬੀਰ ਸਾਹਿਬ ਕਹਿੰਦੇ ਹਨ ਕਿ ਆਪਣੇ ਨੇਤਰਾਂ ਨਾਲ ਤੂੰ ਦੇਖੀਂ, ਉਹ ਦਿਨ ਬਿਲਕੁਲ ਨਜ਼ਦੀਕ ਆ ਰਿਹਾ ਹੈ। ਜਿਨ੍ਹਾਂ 'ਤੇ ਤੂੰ ਦਾਅਵੇ ਤੇ ਮਾਣ ਕਰਦਾ ਹੈਂ, ਉਹਨਾਂ ਵਿਚੋਂ ਕੋਈ ਵੀ ਤੇਰੀ ਬਾਂਹ ਫੜਨ ਲਈ ਤਿਆਰ ਨਹੀਂ ਹੋਣਾ। ਮਹਾਰਾਜ ! ਕਿਵੇਂ ਦਿਨ ਨੇੜੇ ਆ ਰਿਹਾ ਹੈ ? ਕਹਿੰਦੇ ਹਨ, ਦੇਖ ਪਹਿਲਾਂ ਵਰ੍ਹਿਆਂ ਬੱਧੀ ਉਮਰ ਪਰਤ ਕੇ ਮਹੀਨੇ ਰਹਿ ਜਾਣਗੇ, ਮਹੀਨਿਆਂ ਤੋਂ ਬਾਅਦ ਦਿਨਾਂ ਦੀ, ਪਹਿਰਾਂ ਦੀ, ਘੜੀਆਂ ਦੀ ਤੇ ਇਕ ਦਿਨ

ਗੱਲ ਆ ਕੇ ਇਕ ਸੁਆਸ 'ਤੇ ਮੁੱਕ ਜਾਏਗੀ। ਆਰਬਲਾ ਘੱਟ ਰਹੀ ਹੈ।

ਜਿੰਨੀ ਦੇਰ ਤੱਕ ਇਨਸਾਨ ਜੀਉਂਦਾ ਹੈ, ਕਦੀ ਨਹੀਂ ਚਿੱਤ ਕਰਦਾ ਕਿ ਮੈਨੂੰ ਮੌਤ ਆਵੇ। ਹੋਰ ਜੀਉਣ ਦੀ ਲਾਲਸਾ ਰੱਖ ਕੇ ਇਹ ਦੁਨੀਆਂ ਵਿਚ ਵਿਚਰਦਾ ਹੈ ਤੇ ਕਬੀਰ ਸਾਹਿਬ ਅਖ਼ੀਰ 'ਤੇ ਸਾਰੀ ਗੱਲ ਕਰਕੇ ਕਹਿਣ ਲੱਗੇ ਕਿ ਛੱਡ ਆਪਣੇ ਮਨ ਦੀ ਭਟਕਣਾ ਨੂੰ। ਜੇ ਜ਼ਿੰਦਗੀ ਵਿਚ ਕੁਝ ਖੱਟ ਕੇ ਜਾਣਾ ਹੈ ਤਾਂ ਕੇਵਲ ਪ੍ਰਮਾਤਮਾ ਦੀ ਸ਼ਰਨ ਵਿਚ ਪੈ ਕੇ ਰਾਮ ਨਾਮ ਜੱਪਿਆ ਕਰ। ਇਹ ਹੈ ਸ਼ਬਦ ਦਾ ਸੰਖੇਪ ਜਿਹਾ ਭਾਵ।

ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚੋਂ ਅੱਜ ਦੇ ਇਸ ਸ਼ਬਦ ਦੀ ਵਿਆਖਿਆ ਕਰਨ ਦੇ ਲਈ ਕੁਝ ਸ਼ਬਦ ਨਿਤਨੇਮ ਦੀ ਬਾਣੀ ਵਿਚੋਂ ਲਏ ਹਨ। ਪਹਿਲੀ ਬੇਨਤੀ ਕਿ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਕ੍ਰਿਪਾਲਤਾ ਕੀਤੀ, ਸਾਡੀ ਮਨੁੱਖਾ ਦੇਹੀ ਦੀ ਮੰਜ਼ਿਲ ਹੀ ਉਹਨਾਂ ਨੇ ਬਾਣੀ ਵਿਚ ਮਿੱਥ ਕੇ ਦੇ ਦਿੱਤੀ। ਇਹ ਪੁੱਛਣ ਦੀ ਕਿਸੇ ਤੋਂ ਲੋੜ ਹੀ ਨਾ ਪਏ ਕਿ ਮੈਂ ਸੰਸਾਰ ਵਿਚ ਕਿਸ ਲਈ ਆਇਆ ਹਾਂ। ਗੁਰੂ ਹੀ ਕ੍ਰਿਪਾ ਕਰਕੇ ਦੱਸ ਦਿੰਦੇ ਹਨ ਕਿ ਤੇਰਾ ਇਸ ਸੰਸਾਰ 'ਤੇ ਆਉਣ ਦਾ ਮਕਸਦ ਕੀ ਹੈ। ਸਤਿਗੁਰੂ ਕਹਿੰਦੇ ਹਨ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*

(ਅੰਗ ੩੭੮)

ਤੈਨੂੰ ਪ੍ਰਮਾਤਮਾ ਨੇ ਕ੍ਰਿਪਾ ਕਰਕੇ ਮਨੁੱਖਾ ਦੇਹੀ ਦੇ ਦਿੱਤੀ। ਮਨੁੱਖਾ ਦੇਹੀ ਦੀ ਤੈਨੂੰ ਪ੍ਰਾਪਤੀ ਹੋਈ।

*ਭਈ ਪਰਾਪਤਿ ਮਾਨੁਖ ਦੇਹੁਰੀਆ॥*

ਪ੍ਰਾਪਤੀ ਤਾਂ ਹੋ ਗਈ, ਜਨਮ ਹੋ ਗਿਆ ਤੇ ਨਾਲ ਹੀ ਸਤਿਗੁਰੂ ਜੀ ਨੇ ਜਨਮ ਤੋਂ ਬਾਅਦ ਜਿਹੜਾ ਸਾਡਾ ਮੁਕਾਮ ਹੈ, ਉਹ ਨਾਲ ਹੀ ਸਾਡੀ ਮੰਜ਼ਿਲ ਮਿੱਥ ਕੇ ਦੇ ਦਿੱਤੀ ਤੇ ਕਿਹਾ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

ਇਹ ਤੇਰੀ ਗੋਬਿੰਦ ਨੂੰ ਮਿਲਣ ਦੀ ਵਾਰੀ ਹੈ। ਤੇ ਇਨਸਾਨ ਦੇ ਮਨ ਵਿਚ ਖ਼ਿਆਲ ਉਪਜਦੇ ਹਨ ਕਿ ਇਹ ਕੇਵਲ ਪ੍ਰਮਾਤਮਾ ਦੀ ਪ੍ਰਾਪਤੀ ਲਈ ਸਰੀਰ ਹੈ ਜਾਂ ਜਿਹੜੇ ਸੰਸਾਰ ਦੇ ਕੰਮ ਕਾਰ ਅਸੀਂ ਕਰਦੇ ਹਾਂ, ਕੀ ਉਹ ਕਿਸੇ ਅਰਥ ਨਹੀਂ? ਸਤਿਗੁਰੂ ਜੀ ਨੇ ਨਾਲ ਹੀ ਕ੍ਰਿਪਾ ਕਰਕੇ ਕਹਿ ਦਿੱਤਾ-

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*

ਹਾਂ ਇਕ ਕੰਮ ਕਰ ਲੈ ਤਾਂ ਇਹ ਵੀ ਕਾਜ ਸਫਲੇ ਹੋ ਜਾਣਗੇ।

*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ੧॥*

ਸਾਧ ਸੰਗਤ ਵਿਚ ਮਿਲ ਕੇ ਕੇਵਲ ਪ੍ਰਮਾਤਮਾ ਦੇ ਨਾਮ ਨੂੰ ਜੱਪ। ਉਸਦੇ ਨਾਮ ਤੋਂ ਬਿਨਾਂ ਹੋਰ ਕਿਸੇ ਪਾਸੇ ਝਾਤੀ ਨਾ ਮਾਰ। ਸਤਿਗੁਰ ਜੀ ਨਾਲ ਹੀ ਮੇਹਰ ਕਰ ਰਹੇ ਹਨ-

*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ੧॥ ਰਹਾਉ॥*

ਇਹ ਰਹਾਉ ਦੀਆਂ ਤੁੱਕਾਂ ਹਨ। ਸਰੰਜਾਮਿ ਦਾ ਅੱਖਰੀ ਅਰਥ ਹੈ ਪੁਰਸ਼ਾਰਥ ਕਰਨਾ, ਉੱਦਮ ਕਰਨਾ, ਉਪਰਾਲਾ ਕਰਨਾ। ਕਹਿਣ ਲੱਗੇ, ਬਾਕੀ ਤੂੰ ਜਨਮ ਤੋਂ ਲੈ ਕੇ ਮੌਤ ਤੱਕ ਸਾਰੇ ਸਾਮਾਨ ਤਿਆਰ ਕਰੀ ਬੈਠਾ ਹੈਂ। ਬਚਪਨ ਦੇ ਬਸਤਰ ਤੂੰ ਤਿਆਰ ਕੀਤੇ, ਜਵਾਨੀ ਵਿਚ ਰਹਿਣ ਲਈ ਸਾਰਾ ਸਾਜ਼ੋ ਸਾਮਾਨ ਬਣਾ ਲਿਆ, ਬੁਢੇਪਾ ਆਉਣ ਲੱਗਾ, ਉਸ ਦਾ ਵੀ ਪ੍ਰਬੰਧ ਕਰ ਲਿਆ। ਹਰ ਰੋਜ਼ ਤੂੰ ਆਪਣੇ ਸਰੰਜਾਮਿ ਵਿਚ ਲੱਗਾ ਹੈਂ। ਦਿਨ ਚੜ੍ਹਦਾ ਹੈ, ਸਵੇਰੇ ਪ੍ਰਸ਼ਾਦ-ਪਾਣੀ ਛੱਕਦਾ ਹੈਂ ਤੇ ਦੁਪਹਿਰ ਦੀ ਤਿਆਰੀ ਕਰ ਬੈਠਦਾ ਹੈਂ। ਦੁਪਹਿਰ ਆਉਂਦੀ ਹੈ ਤਾਂ ਤੂੰ ਰਾਤ ਬਾਰੇ ਸੋਚਦਾ ਹੈਂ। ਹਰ ਇਕ ਆਉਣ ਵਾਲੇ ਪਲ ਨੂੰ ਪਹਿਲਾਂ ਹੀ ਤੂੰ ਸੋਚ ਸੋਚ ਕੇ ਸੰਭਾਲਦਾ ਪਿਆ ਹੈਂ। ਬਾਕੀ ਸਾਰੇ ਉੱਦਮ ਕਰ ਲੈਂਦਾ ਹੈਂ ਪਰ ਹੇ ਇਨਸਾਨ ! ਘੱਟੋ ਘੱਟ ਇਹ ਵੀ ਉੱਦਮ ਕਰਨਾ ਸ਼ੁਰੂ ਕਰ ਦੇ ਕਿ ਇਸ ਭਵ ਸਾਗਰ ਨੂੰ ਕਿਵੇਂ ਤਰਨਾ ਹੈ। ਸੰਸਾਰ ਵਿਚ ਕੇਵਲ ਰਹਿਣ ਦੇ ਉੱਦਮ ਨਹੀਂ, ਇਸਨੂੰ ਤਰਨ ਦੇ ਉੱਦਮ ਕੌਣ ਕਰੇਗਾ ?

*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ੧॥ ਰਹਾਉ॥*

(ਅੰਗ ੩੭੮)

ਦੇਖ, ਤੂੰ ਕਮਾਈ ਨਾ ਕੀਤੀ ਤਾਂ ਤੇਰੀ ਜ਼ਿੰਦਗੀ ਵਿਅਰਥ ਚਲੀ ਜਾਏਗੀ।

ਸਤਿਗੁਰੂ ਜੀ ਨੇ ਸਾਡੀ ਮੰਜ਼ਿਲ ਮਿੱਥ ਦਿੱਤੀ ਕਿ ਮਨੁੱਖਾ ਦੇਹੀ ਦੀ ਪ੍ਰਾਪਤੀ ਗੋਬਿੰਦ ਦੀ ਪ੍ਰਾਪਤੀ ਲਈ ਹੈ। ਜਨਮ ਹੋ ਗਿਆ ਹੈ, ਮੌਤ ਵਾਲਾ ਦਿਨ ਨੇੜੇ ਆ ਗਿਆ ਹੈ। ਉਹ ਦਿਨ ਕਿੰਨਾ ਕੁ ਨੇੜੇ ਹੈ ? ਇਕ ਉਦਾਹਰਨ ਮੈਂ ਆਪ ਜੀ ਦੇ ਸਾਹਮਣੇ ਗੁਰੂ ਨਾਨਕ ਸਾਹਿਬ ਜੀ ਦੇ ਉਚਾਰਨ ਕੀਤੇ ਹੋਏ ਅੰਮ੍ਰਿਤ ਬਚਨ ਵਿਚੋਂ ਰੱਖਣੀ ਚਾਹੁੰਦਾ ਹਾਂ। ਇਹ ਸ਼ਬਦ ਆਪ ਸਭ ਨੂੰ ਜ਼ਬਾਨੀ ਚੇਤੇ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਇਕ ਉਦਾਹਰਨ ਦਿੰਦੇ ਹਨ। ਅਸੀਂ ਸਮਾਜ ਵਿਚ ਵਿਚਰਦੇ ਹਾਂ ਤੇ ਹਰ ਘਰ ਵਿਚ ਇਹ ਵਾਪਰਦਾ ਹੈ। ਇਹ ਰਸਮੋ ਰਿਵਾਜ ਲੋਕ ਸਮਾਜਿਕ ਪੱਧਰ 'ਤੇ ਕਰਦੇ ਹਨ। ਘਰ ਵਿਚ ਬੱਚੀ ਦਾ ਜਨਮ ਹੁੰਦਾ ਹੈ। ਜਨਮ ਤੋਂ ਬਾਅਦ ਹੀ ਕੁਝ ਦਿਨ, ਕੁਝ ਮਹੀਨੇ ਜਾਂ ਕੁਝ ਸਾਲ ਤੋਂ ਬਾਅਦ ਪਰਿਵਾਰ ਵਿਚੋਂ ਇਕ ਆਵਾਜ਼ ਆਉਣੀ ਸ਼ੁਰੂ ਹੋ ਜਾਂਦੀ ਹੈ ਕਿ ਜਿਸ ਬੱਚੀ ਦਾ ਜਨਮ ਹੋਇਆ ਹੈ, ਇਹ ਤਾਂ ਬੇਗਾਨੀ ਹੈ। ਕੱਲ ਨੂੰ ਇਸਨੇ ਆਪਣੇ ਘਰ ਚੱਲੀ ਜਾਣਾ ਹੈ। ਗੁਰੂ ਨਾਨਕ ਸਾਹਿਬ ਜਦੋਂ ਲੋਕ ਇਹ ਸ਼ਬਦ ਕਹਿ ਰਹੇ ਸਨ ਕਿ ਇਹ ਬੱਚੀ ਬੇਗਾਨੀ ਹੈ ਤਾਂ ਉਸ ਵੇਲੇ ਸਾਡੇ ਵੱਲ ਦੇਖਕੇ ਕਹਿਣ ਲੱਗੇ

ਕਿ ਇਕ ਧੀ ਘਰ ਵਿਚ ਜਨਮ ਲਏ, ਉਸਦੇ ਵਿਆਹ ਤੱਕ ਉਸਨੇ ਤੇਰੇ ਘਰ ਵਿਚ ਰਹਿਣਾ ਹੈ। ਉਸਨੂੰ ਤੂੰ ਜਨਮ ਤੋਂ ਬਾਅਦ ਹੀ ਕਹਿਣ ਲੱਗ ਪੈਂਦਾ ਹੈਂ ਕਿ ਇਸਨੇ ਇਕ ਦਿਨ ਆਪਣੇ ਘਰ ਚਲੀ ਜਾਣਾ ਹੈ। ਕੇਵਲ ਧੀ ਹੀ ਬੇਗਾਨੀ ਨਹੀਂ, ਉਹ ਦਿਨ ਨੇੜੇ ਆਉਂਦਾ ਪਿਆ ਹੈ ਜਿਸ ਦਿਨ ਤੇਰੀ ਅੰਦਰ ਵਾਲੀ ਜਿੰਦ ਨੇ ਵੀ ਬੇਗਾਨੀ ਹੋ ਜਾਣਾ ਹੈ।

*ਸੋ ਦਿਨੁ ਆਵਨ ਲਾਗਾ॥*

(ਅੰਗ ੬੯੨)

ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਬੱਚੀ ਦਾ ਜਨਮ ਹੁੰਦਾ ਹੈ ਤੇ ਜਨਮ ਤੋਂ ਬਾਅਦ ਕੁਝ ਸਾਲ ਪਿਤਾ ਦੇ ਘਰ ਉਹ ਖੇਡਦੀ, ਪੜ੍ਹਦੀ, ਘਰ ਨੂੰ ਸੰਵਾਰਦੀ ਹੈ। ਹੁਣ ਉਹ ਸਮਾਂ ਆਇਆ ਜਦੋਂ ਬੱਚੀ ਨੇ ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖਿਆ ਤੇ ਮਾਤਾ ਪਿਤਾ ਦੇ ਮਨ ਦੇ ਅੰਦਰ ਇਹ ਖ਼ਿਆਲ ਉਪਜਿਆ ਹੈ ਕਿ ਇਸ ਬੱਚੀ ਲਈ ਕੋਈ ਵਰ ਲੱਭਿਆ ਜਾਏ ਤਾਂ ਜੋ ਇਸਨੂੰ ਇਸਦੇ ਘਰ ਤੋਰਿਆ ਜਾਏ। ਹਜ਼ੂਰ ਕਹਿੰਦੇ ਹਨ ਕਿ ਪਹਿਲਾਂ ਉਸ ਬੱਚੀ ਲਈ ਵਰ ਲੱਭਿਆ ਗਿਆ। ਜਦੋਂ ਵਰ ਲੱਭ ਗਿਆ, ਘਰ ਲੱਭ ਗਿਆ ਤੇ ਉਸ ਵੇਲੇ ਪੁਰਾਤਨ ਸਮੇਂ ਉਸ ਬੱਚੀ ਨੂੰ ਤੋਰਨ ਤੋਂ ਪਹਿਲਾਂ ਸਾਲ ਨਿਸ਼ਚਿਤ ਕੀਤਾ ਜਾਂਦਾ ਸੀ। ਸਾਲ ਦੇ ਵਿਚ ਫਿਰ ਮਹੀਨਾ ਵੀ ਮੁਕੱਰਰ ਕਰ ਦੇਣਾ ਕਿ ਸਾਲ ਦੇ ਇਸ ਮਹੀਨੇ ਵਿਚ ਅਸੀਂ ਬੱਚੀ ਦਾ ਵਿਆਹ ਕਰਾਂਗੇ। ਮਹੀਨੇ ਦੇ ਵਿਚ ਤਾਰੀਖ਼ ਵੀ ਨਿਸ਼ਚਿਤ ਕਰ ਦੇਣੀ। ਇਕੱਲੀ ਤਾਰੀਖ਼ ਹੀ ਨਹੀਂ, ਉਹ ਸਮਾਂ ਵੀ ਮੁਕੱਰਰ ਕਰ ਦੇਣਾ ਕਿ ਇਸ ਵੇਲੇ ਫੇਰੇ ਦੇ ਕੇ ਬੱਚੀ ਨੂੰ ਅਸੀਂ ਆਪਣੇ ਘਰੋਂ ਤੋਰ ਦੇਵਾਂਗੇ।

ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਵਿਆਹ ਵਾਲਾ ਦਿਨ ਨੇੜੇ ਆਉਂਦਾ ਪਿਆ ਹੈ। ਪਿਆਰਿਓ ! ਵਿਆਹ ਵਾਲੇ ਸਾਲ ਨਿਕਲ ਗਏ, ਗੱਲ ਮਹੀਨਿਆਂ 'ਤੇ ਆ ਗਈ। ਮਹੀਨੇ ਨਿਕਲ ਗਏ, ਗੱਲ ਗਿਣਤੀ ਦੇ ਦਿਨਾਂ 'ਤੇ ਆ ਗਈ ਤੇ ਜਦੋਂ ਕੁਝ ਦਿਨਾਂ 'ਤੇ ਗੱਲ ਆਈ, ਉਸ ਤੋਂ ਪਹਿਲਾਂ ਸਮਾਜਿਕ ਰਸਮ ਇਕ ਕੀਤੀ ਗਈ, ਜਿਸ ਲਈ ਅਸੀਂ ਆਮ ਤੌਰ 'ਤੇ ਸ਼ਬਦ ਵਰਤਦੇ ਹਾਂ ਕਿ ਬੱਚੀ ਨੂੰ ਵਿਆਹ ਤੋਂ ਪਹਿਲਾਂ ਮਾਹੀਏ ਪਾਇਆ ਗਿਆ। ਪਰਿਵਾਰ ਦੇ ਜੀਅ ਇਕੱਠੇ ਹੋਏ। ਚਾਚੀਆਂ, ਤਾਈਆਂ, ਭਰਜਾਈਆਂ, ਭੈਣਾਂ, ਮਾਮੀਆਂ, ਮਾਸੀਆਂ ਤੇ ਉਸ ਬੱਚੀ ਦੀਆਂ ਸਹੇਲੀਆਂ ਵੀ ਆਈਆਂ। ਉਸਦੇ ਕੇਸ ਖੋਲ੍ਹੇ। ਕੇਸ ਖੋਲ੍ਹ ਕੇ ਕੇਸਾਂ ਵਿਚ ਤੇਲ ਪਾਉਣ ਲੱਗੀਆਂ ਤੇ ਉਸ ਵੇਲੇ ਦੋ ਤਰ੍ਹਾਂ ਦੇ ਗੀਤ ਗਾਏ ਗਏ। ਇਕ ਖ਼ੁਸ਼ੀ ਦੇ ਗੀਤ ਗਾਏ ਕਿ ਇਸ ਨੇ ਆਪਣੇ ਘਰ ਨੂੰ ਜਾਣਾ ਹੈ, ਆਪਣੇ ਸਾਈਂ ਦੇ ਘਰ ਜਾਣਾ ਹੈ ਤੇ ਖ਼ੁਸ਼ੀ ਦੇ ਗੀਤ ਗਾਉਂਦਿਆਂ ਗਾਉਂਦਿਆਂ ਇਕੋ ਦੱਮ ਉਹਨਾਂ ਬੀਬੀਆਂ ਵਿਚੋਂ ਬੈਰਾਗ ਦੇ ਗੀਤ ਪੈਦਾ ਹੋਏ। ਜਿਹੜੀਆਂ ਹੱਸ ਹੱਸ ਕੇ ਸੁਹਾਗ ਦੇ ਗੀਤ ਗਾ ਰਹੀਆਂ ਸਨ, ਇਕੋ ਦੱਮ ਉਸ ਬੱਚੀ ਨੂੰ ਦੇਖਕੇ ਉਹਨਾਂ ਦੀਆਂ ਅੱਖਾਂ ਸੇਜਲ ਹੋ ਗਈਆਂ। ਬਾਬਾ ਨਾਨਕ ਸਾਹਿਬ ਜੀ ਨੇ ਕ੍ਰਿਪਾ ਕੀਤੀ ਅਤੇ ਉਸਦੇ ਵਿਚੋਂ ਵੀ ਸਾਨੂੰ ਸੰਦੇਸ਼ ਦੇ ਦਿੱਤਾ ਕਿ–

# ਸੋ ਦਿਨ ਆਵਨ ਲਾਗਾ॥

(ਅੰਗ ੬੯੨)

ਉਹ ਦਿਨ ਨੇੜੇ ਆਉਂਦਾ ਪਿਆ ਹੈ। ਜਦੋਂ ਮਾਂ ਰੋਈ, ਉਸ ਵੇਲੇ ਪੁੱਛਿਆ ਗਿਆ ਕਿ ਪਹਿਲਾਂ ਤੁਸੀਂ ਚੰਗੇ ਭਲੇ ਕੇਸਾਂ ਵਿਚ ਤੇਲ ਪਾ ਰਹੇ ਸੀ, ਸੁਹਾਗ ਦੇ ਗੀਤ ਗਾਉਂਦੀਆਂ ਸੀ ਪਰ ਇਕੋ ਦੱਮ ਰੋਣ ਕਿਉਂ ਲੱਗ ਪਈਆਂ ? ਗੁਰਮੁਖੋ ! ਉਥੇ ਆਵਾਜ਼ ਆਈ। ਮਾਂ ਕਹਿਣ ਲੱਗੀ, ਜਦੋਂ ਇਸਦੇ ਕੇਸਾਂ ਵਿਚ ਤੇਲ ਪਾ ਕੇ ਤੁਸੀਂ ਗੀਤ ਗਾ ਰਹੀਆਂ ਸੀ, ਮੈਨੂੰ ਇਸਦੇ ਬਚਪਨ ਤੋਂ ਲੈ ਕੇ ਹੁਣ ਤੱਕ ਦੇ ਜਿੰਨੇ ਸਾਲ ਬਤੀਤ ਹੋਏ ਹਨ, ਇਕ ਇਕ ਦਿਨ ਮੇਰੀਆਂ ਅੱਖਾਂ ਦੇ ਸਾਹਮਣੇ ਆ ਗਏ। ਮੈਂ ਬੱਚੀ ਨੂੰ ਜਨਮ ਦਿੱਤਾ ਹੈ, ਬੱਚੀ ਨੂੰ ਸੀਨੇ ਦਾ ਸ਼ੀਰ ਚੁੰਘਾਇਆ ਹੈ। ਬੱਚੀ ਦੀ ਪ੍ਰਵਰਿਸ਼ ਕੀਤੀ ਹੈ। ਇਸ ਘਰ ਨੂੰ ਲਿੰਮਦਿਆਂ, ਬਣਾਉਂਦਿਆਂ, ਸਵਾਰਦਿਆਂ ਦਿਨ ਰਾਤ ਇਸਨੇ ਇਕ ਕਰ ਦਿੱਤਾ। ਕੋਈ ਚੀਜ਼ ਇਸਦੇ ਬਾਪੂ ਨੇ ਖ਼ਰੀਦ ਕੇ ਲਿਆਉਣੀ ਤੇ ਇਸ ਬੱਚੀ ਨੇ ਅੱਗੇ ਵੱਧ ਕੇ ਕਹਿ ਦੇਣਾ ਕਿ ਬਾਪੂ ਆ ਚੀਜ਼ ਮੇਰੀ ਹੈ। ਅੱਖਾਂ ਤਾਂ ਭਰੀਆਂ ਹਨ ਕਿ ਜਿਹੜੀ ਧੀ ਇੰਨੇ ਸਾਲ ਇਸ ਘਰ ਨੂੰ ਬਣਾਉਂਦੀ ਰਹੀ, ਇੰਨੇ ਸਾਲ ਇਸ ਘਰ ਦੀ ਹਰ ਚੀਜ਼ ਨੂੰ ਆਪਣੀ ਮੇਰੀ ਕਹਿ ਕੇ ਪੁਕਾਰਦੀ ਰਹੀ, ਪਰ ਫੇਰੇ ਹੋਣ ਦੀ ਦੇਰ ਹੈ ਕਿ ਡੋਲੀ ਵਿਚ ਬੈਠ ਗਈ। ਇਸ ਘਰ ਵਿਚ ਉਹ ਅਪਣਤ ਉਸ ਦਿਨ ਹੀ ਮੁੱਕ ਜਾਏਗੀ ਜਿਹੜੀ ਅਪਣਤ ਇਸ ਦੀ ਡੋਲੀ ਵਿਚ ਬੈਠਣ ਤੋਂ ਪਹਿਲਾਂ ਸੀ। ਅੱਖਾਂ ਤਾਂ ਭਰੀਆਂ ਹਨ ਕਿ ਆਪਣਾ ਆਪਣਾ ਕਰਕੇ ਘਰ ਬਣਾਉਂਦੀ ਰਹੀ। ਡੋਲੀ ਵਿਚ ਬੈਠੇਗੀ ਤਾਂ ਪਰਤ ਕੇ ਅੱਜ ਵਾਲੀ ਅਪਣਤ ਨਹੀਂ ਰਹਿਣੀ। ਆਵੇਗੀ ਜ਼ਰੂਰ ਭਰਾਵਾਂ ਦੇ ਘਰ ਵਿਚ, ਪਰ ਚੇਤੇ ਰੱਖੀਂ, ਇਕ ਪ੍ਰਾਹੁਣੀ ਬਣ ਕੇ ਆਵੇਗੀ। ਪ੍ਰਾਹੁਣਿਆਂ ਤੋਂ ਵੱਧ ਇਸ ਦੀ ਇਸ ਘਰ ਵਿਚ ਕੋਈ ਹੈਸੀਅਤ ਨਹੀਂ ਹੋਵੇਗੀ।

ਸਤਿਗੁਰੂ ਨੇ ਜਦੋਂ ਇਹ ਬਚਨ ਸੁਣੇ ਤੇ ਦੇਖੋ ਉਥੇ ਅੰਮ੍ਰਿਤ ਬਚਨ ਕਹਿ ਦਿੱਤੇ ਕਿ ਦੁਨੀਆਂ ਦੇ ਲੋਕੋ ! ਇਕ ਬੱਚੀ ਦਾ ਵਿਆਹ ਮੁਕੱਰਰ ਕਰਦੇ ਹੋ। ਉਸਦੇ ਜਨਮ ਤੋਂ ਬਾਅਦ ਸਾਲ ਨਿਸ਼ਚਿਤ ਕੀਤਾ ਜਾਂਦਾ ਹੈ, ਪਰ ਆਪਣੀ ਅੰਦਰ ਵਾਲੀ ਜਿੰਦ ਨੂੰ ਪੁੱਛ ਕੇ ਦੇਖੋ, ਇਸਦਾ ਸਮਾਂ ਤਾਂ ਉਸ ਦਿਨ ਹੀ ਮੁਕੱਰਰ ਹੋ ਗਿਆ ਸੀ ਜਿਸ ਦਿਨ ਇਹ ਜਿੰਦ ਸਰੀਰ ਵਿਚ ਜਨਮ ਲੈ ਕੇ ਸੰਸਾਰ 'ਤੇ ਆ ਗਈ। ਦੂਜੀ ਗੱਲ ਕਿ ਸਾਲ ਸਾਲ ਕਰਕੇ, ਦਿਨ ਦਿਨ ਕਰਕੇ, ਪਹਰ ਪਹਰ ਕਰਕੇ ਉਹ ਦਿਨ ਬਿਲਕੁਲ ਨੇੜੇ ਪਏ ਆਉਂਦੇ ਹਨ। ਬਸ ਫ਼ਰਕ ਇੰਨਾ ਹੈ ਕਿ ਇਕ ਬੱਚੀ ਨੂੰ ਮਰਦ ਪ੍ਰਣਾਅ ਕੇ ਲਿਜਾਂਦਾ ਹੈ ਤੇ ਜਿੰਦ ਨੂੰ ਮੌਤ ਪ੍ਰਣਾਅ ਕੇ ਲਿਜਾਂਦੀ ਹੈ। ਬੱਚੀ ਦਾ ਵਿਆਹ ਹੋਵੇ ਤੇ ਡੋਲੀ ਵਿਚ ਬੈਠ ਕੇ ਸਹੁਰੇ ਘਰ ਗਈ ਤੇ ਪਰਤ ਕੇ ਪੇਕੇ ਘਰ ਪ੍ਰਾਹੁਣੀ ਬਣ ਕੇ ਫੇਰੇ ਪਾਉਂਦੀ ਹੈ, ਪਰ ਜਿਸ ਦੀ ਇਕ ਵਾਰੀ ਘਰ ਵਿਚੋਂ ਅਰਥੀ ਉੱਠ ਜਾਏ, ਸੱਚ ਜਾਣੋ ਉਹ ਤਾਂ ਪ੍ਰਾਹੁਣੇ ਬਣ ਕੇ ਵੀ ਕਦੀ ਵਾਪਿਸ ਨਹੀਂ ਆਉਂਦੇ। ਸਾਹਿਬ ਕਹਿੰਦੇ ਹਨ ਕਿ ਇਕ ਬੱਚੀ ਘਰ ਨੂੰ ਸੰਵਾਰਦੀ ਸ਼ਿੰਗਾਰਦੀ ਰਹੀ, ਡੋਲੀ ਤੋਂ ਬਾਅਦ ਉਸਦੀ ਅਪਣਤ ਖ਼ਤਮ। ਪਿਆਰਿਆ ! ਉਹ ਤਾਂ ਫਿਰ ਵੀ ਭਰਾਵਾਂ ਦੇ ਘਰ ਨੂੰ ਬਣਾਉਣ ਲਈ ਆ

ਜਾਏਗੀ ਪਰ ਜੋ ਕੁਝ ਤੂੰ ਬਣਾਉਂਦਾ ਰਿਹਾ ਹੈਂ, ਤੇਰੇ ਜਾਣ ਤੋਂ ਬਾਅਦ ਸੁਪਨੇ ਵਿਚ ਵੀ ਤੈਨੂੰ ਦੇਖਣਾ ਕਿਸੇ ਨੇ ਪਸੰਦ ਨਹੀਂ ਕਰਨਾ। ਮਰਿਆ ਸੁਪਨੇ ਵਿਚ ਆ ਜਾਏ ਤਾਂ ਸਵੇਰੇ ਅਰਦਾਸਾਂ ਕਰਨ ਤੁਰ ਪੈਂਦੇ ਹਾਂ ਕਿ ਪਤਾ ਨਹੀਂ ਕੀ ਗੱਲ, ਅੱਜ ਰਾਤ ਕਈ ਵਾਰੀ ਸੁਪਨੇ ਵਿਚ ਆਏ। ਸੱਚੇ ਪਾਤਿਸ਼ਾਹ ਕਹਿਣ ਲੱਗੇ-

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*

(ਕੀਰਤਨ ਸੋਹਿਲਾ)

ਗੁਰਮੁਖੋ ! ਜਿਹੜਾ ਤੁਸੀਂ ਸੰਗਤ ਵਿਚ ਬੈਠ ਕੇ ਕੀਰਤਨ ਸੁਣਦੇ ਹੋ, ਕਥਾ ਸੁਣਦੇ ਹੋ, ਕਿਤੇ ਗੁਰੂ ਰਾਮਦਾਸ ਜੀ ਦੀ ਪ੍ਰਕਰਮਾ ਵਿਚ ਬੈਠ ਕੇ, ਸੁਰਤ ਜੋੜ ਕੇ ਗੁਰੂ ਗੁਰੂ ਜੱਪਦੇ ਹੋ, ਸੱਚ ਜਾਣੋ, ਇਹ ਕੇਸਾਂ ਵਿਚ ਤੇਲ ਪੈਣਾ ਹੀ ਹੈ ਤੇ ਸੰਗਤ ਵਿਚ ਆ ਕੇ ਅਸੀਸਾਂ ਲਉ ਕਿ ਸਾਧ ਸੰਗਤ ਅਸੀਸ ਦਿਉ, ਕਿਉਂਕਿ ਇਕ ਦਿਨ ਪਿਆਰੇ ਦੇ ਘਰ ਨੂੰ ਜਾਣਾ ਹੈ, ਮੇਰੀ ਮੇਰੇ ਪਿਆਰੇ ਨਾਲ ਬਣ ਆਵੇ।

*ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥*
*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥*

(ਕੀਰਤਨ ਸੋਹਿਲਾ)

ਉਹ ਦਿਨ ਤੇਰੇ ਬਿਲਕੁਲ ਨੇੜੇ ਆਉਂਦਾ ਪਿਆ ਹੈ। ਦੇਖੋ, ਜਿਨ੍ਹਾਂ ਨੇ ਉਸ ਦਿਨ ਨੂੰ ਚੇਤੇ ਕੀਤਾ, ਉਹ ਆਪਣੀ ਜ਼ਿੰਦਗੀ ਸਫਲ ਕਰਕੇ ਗਏ।

ਧੰਨ ਬਾਬਾ ਬੁੱਢਾ ਸਾਹਿਬ ਜੀ ਦੀ ਸ਼ੁਰੂਆਤ ਕਿਥੋਂ ਹੋਈ ਤੇ ਕਿਹੜੀ ਮੰਜ਼ਿਲ 'ਤੇ ਜਾ ਪਹੁੰਚੇ। ਅਸੀਂ ਸਿਰਫ਼ ਇੰਨਾ ਹੀ ਸੁਣਦੇ ਹਾਂ ਕਿ ਧੰਨ ਬਾਬਾ ਬੁੱਢਾ ਸਾਹਿਬ ਜੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਸੇਵਾਦਾਰ ਹਨ। ਗੁਰਮੁਖੋ ! ਉਹਨਾਂ ਦੇ ਜਨਮ ਤੋਂ ਬਾਅਦ ਗੁਰੂ ਨਾਨਕ ਸਾਹਿਬ ਦੇ ਮਿਲਾਪ ਨਾਲ ਜਿਹੜੀ ਘਟਨਾ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਸਿੱਖਾਂ ਦੀ ਭਗਤ ਮਾਲਾ ਵਿਚ ਲਿਖੀ ਹੈ, ਮੈਂ ਉਸਨੂੰ ਆਧਾਰ ਬਣਾ ਕੇ ਆਪ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ। ਬਾਬਾ ਬੁੱਢਾ ਸਾਹਿਬ ਜੀ ਦਾ ਆਗਮਨ ਸੰਨ 1506 ਨੂੰ ਕੱਥੂ-ਨੰਗਲ ਵਿਚ ਹੋਇਆ ਹੈ। ਗੁਰੂ ਨਾਨਕ ਸਾਹਿਬ ਨਾਲ ਬਾਬਾ ਬੁੱਢਾ ਸਾਹਿਬ ਜੀ ਦਾ ਮਿਲਾਪ ਸੰਨ 1518 ਵਿਚ ਹੁੰਦਾ ਹੈ। ਕੇਵਲ ਇਕ ਗੱਲ ਸਮਝੀਏ ਕਿ ਮੌਤ ਦਾ ਸੰਬੰਧ ਕੇਵਲ ਬੁਢੇਪੇ ਨਾਲ ਨਹੀਂ, ਮੌਤ ਦਾ ਸੰਬੰਧ ਤਾਂ ਗੁਰਮੁਖੋ ! ਜਨਮ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਬਾਰ੍ਹਾਂ ਸਾਲ ਦੀ ਉਮਰ ਵਿਚ ਭਾਈ ਬੁੱਢਾ ਜੀ ਗੁਰੂ ਨਾਨਕ ਸਾਹਿਬ ਨੂੰ ਮਿਲੇ ਹਨ ਤੇ ਭਾਈ ਗੁਰਦਾਸ ਜੀ ਨੇ ਬਾਬਾ ਜੀ ਦੇ ਸੰਬੰਧੀ ਇਕ ਬਚਨ ਕਿਹਾ ਕਿ

*ਬੁਢਾ ਇਕ ਮਨ ਧਿਆਵੇ।*

ਭਾਈ ਬੁੱਢਾ ਜੀ ਪ੍ਰਮਾਤਮਾ ਦੀ ਭਗਤੀ ਇਕ ਮਨ ਹੋ ਕੇ ਕਰਦੇ ਹਨ। ਗੁਰੂ ਨਾਨਕ ਸਾਹਿਬ ਜੀ ਨੂੰ ਮਿਲੇ ਹਨ। ਸਾਨੂੰ ਸਭ ਨੂੰ ਪਤਾ ਹੈ ਕਿ ਉਹ ਦੁੱਧ ਲੈ ਕੇ ਆਏ। ਦੁੱਧ ਲੈ ਕੇ ਆਏ ਤੇ ਇਕ ਬੇਨਤੀ ਕੀਤੀ ਕਿ ਸੰਤ ਜੀ ਕੋਈ ਪ੍ਰਮਾਤਮਾ ਦੇ ਘਰ ਦੀ ਗੱਲ ਸੁਣਾਉ। ਸੱਚੇ ਪਾਤਿਸ਼ਾਹ ਜੀ ਇਸਦੇ ਬਚਨਾਂ ਨੂੰ ਸੁਣ ਕੇ ਪਹਿਲਾਂ ਕੁਝ ਨਹੀਂ ਬੋਲੇ। ਫਿਰ 12 ਸਾਲ ਦੇ ਬੱਚੇ ਨੇ ਕਿਹਾ ਕਿ ਬਾਬਾ ਜੀ, ਸੰਤ ਜੀ, ਜਨਮ ਮਰਨ ਕੱਟਣ ਦੀ ਕੋਈ ਗੱਲ ਸੁਣਾਉ। ਹਜ਼ੂਰ ਆਪਣੇ ਮੁਖਾਰਬਿੰਦ ਤੋਂ ਅੰਮ੍ਰਿਤ ਬਚਨ ਕਰਦੇ ਹਨ ਕਿ ਬੇਟਾ! ਤੇਰੀ ਉਮਰ ਅਜੇ ਬੱਚਿਆਂ ਵਾਲੀ ਹੈ, ਤੂੰ ਗੱਲਾਂ ਰੱਬ ਦੀਆਂ ਪੁੱਛਦਾ ਹੈਂ। ਪਹਿਲੀ ਗੱਲ ਤਾਂ ਅਚੰਭੇ ਵਾਲੀ ਇਹ ਹੈ। ਦੂਜੀ ਗੱਲ ਇਹ ਕਿ ਅਜੇ ਤੇਰੀ ਉਮਰ ਥੋੜੀ ਹੈ ਤੇ ਤੂੰ ਮੌਤ ਦੀ ਗੱਲ, ਜਨਮ ਮਰਨ ਕੱਟਣ ਦੀ ਗੱਲ ਕਰਦਾ ਹੈਂ। ਤੈਨੂੰ ਕਿਵੇਂ ਪਤਾ ਲੱਗ ਗਿਆ ਕਿ ਜਨਮ ਮਰਨ ਦਾ ਵੀ ਕੋਈ ਦੁੱਖ ਹੈ ?

ਉਸ ਵੇਲੇ ਇਸ ਬਾਲਕ ਨੇ ਹੱਥ ਜੋੜ ਲਏ ਸੱਚੇ ਪਾਤਿਸ਼ਾਹ! ਮੌਤ ਦਾ ਕੋਈ ਪਤਾ ਨਹੀਂ, ਉਸਨੇ ਕਿਹੜੇ ਵੇਲੇ ਆ ਪਹੁੰਚਣਾ ਹੈ। ਹਜ਼ੂਰ ਕਹਿੰਦੇ ਹਨ ਕਿ ਤੈਨੂੰ ਕਿਵੇਂ ਪਤਾ ਹੈ ? ਅਜੇ ਉਮਰ ਬੱਚਿਆਂ ਵਾਲੀ ਹੈ ? ਕਹਿਣ ਲੱਗਾ, ਬਾਬਾ ਜੀ! ਮੌਤ ਨਹੀਂ ਕਦੀ ਦੇਖਦੀ ਬੱਚਾ ਹੈ ਕਿ ਜਵਾਨ ਹੈ। ਮੌਤ ਨਹੀਂ ਕਦੀ ਦੇਖਦੀ, ਇਹ ਘਰ ਵਿਚ ਇਕੱਲਾ ਹੈ ਜਾਂ ਇਸਦੇ ਪਰਿਵਾਰ ਦਾ ਇਸ ਤੋਂ ਬਿਨਾਂ ਗੁਜ਼ਾਰਾ ਨਹੀਂ। ਸਤਿਗੁਰੂ ਪੁੱਛਦੇ ਹਨ ਕਿ ਤੈਨੂੰ ਕਿਥੋਂ ਸੋਧ ਮਿਲੀ ? ਬਾਬਾ ਜੀ ਨੇ ਉੱਤਰ ਦਿੱਤਾ ਸੀ – ਬਾਪੂ ਜ਼ਿਮੀਂਦਾਰਾ ਕਰਦਾ ਹੈ। ਖੇਤਾਂ ਵਿਚ ਗਏ ਸੀ। ਸਾਹਮਣੇ ਦੇਖਿਆ ਕਿ ਘੋੜਿਆਂ 'ਤੇ ਫ਼ੌਜ ਆਈ ਤੇ ਉਹਨਾਂ ਨੇ ਜੰਮਦੀ ਫ਼ਸਲ ਲਤਾੜ ਦਿੱਤੀ। ਡਡਰੀ ਨੂੰ ਉਜਾੜ ਦਿੱਤਾ ਤੇ ਪੱਕੀ ਨੂੰ ਵੱਢ ਕੇ ਲੈ ਗਏ। ਬਸ ਉਸ ਘਟਨਾ ਨੇ ਇਹ ਸੋਚ ਮਨ ਵਿਚ ਪੈਦਾ ਕਰ ਦਿੱਤੀ ਕਿ ਮਨਾ! ਤਾਕਤ ਵਾਲਿਆਂ ਦੇ ਘੋੜੇ ਆਏ, ਕੱਚੀ ਤੇ ਪੱਕੀ ਫ਼ਸਲ ਵੱਢ ਕੇ ਲੈ ਗਏ ਤਾਂ ਮੌਤ ਦਾ ਹੱਥ ਕਿਸ ਨੇ ਫੜਨਾ ਹੈ ? ਬਚਪਨ ਤਾਂ ਇਕ ਕੱਚੀ ਫ਼ਸਲ ਹੈ, ਜਵਾਨੀ ਤਾਂ ਡਡਰੀ ਫ਼ਸਲ ਹੈ ਤੇ ਬੁੱਢੇਪਾ ਤਾਂ ਪੱਕ ਚੁੱਕੀ ਫ਼ਸਲ ਹੈ। ਜੇ ਹਕੂਮਤ ਦੇ ਘੋੜੇ ਤੇ ਸਿਪਾਹੀ ਫ਼ਸਲ ਦਾ ਲਿਹਾਜ਼ ਨਹੀਂ ਕਰਦੇ ਤਾਂ ਜਿਸ ਵੇਲੇ ਮੌਤ ਆਈ ਉਸ ਨੇ ਬੱਚਾ ਬੁੱਢਾ ਨਹੀਂ ਵੇਖਣਾ। ਅਸੀਂ ਤਾਂ ਪ੍ਰਮਾਤਮਾ ਦੀ ਫ਼ਸਲ ਹਾਂ ਸੰਤ ਜੀ, ਕੀ ਪਤਾ ਮੌਤ ਨੇ ਕਦੋਂ ਆ ਕੇ ਸਾਨੂੰ ਕੱਟ ਲੈਣਾ ਹੈ।

ਮੇਰੀ ਸੱਚੀ ਸਰਕਾਰ ਨੇ ਇਸ ਬੱਚੇ ਨੂੰ ਉਸ ਦਿਨ ਆਪਣੇ ਸੀਨੇ ਨਾਲ ਲਾਇਆ ਤੇ ਇਹ ਸ਼ਬਦ ਕਹੇ ਕਿ ਬੇਟਾ! ਉਮਰ ਤੇਰੀ ਬੱਚਿਆਂ ਵਾਲੀ ਹੈ ਤੇ ਗੱਲਾਂ ਤੂੰ ਬਿਰਧਾਂ ਵਾਲੀਆਂ ਕਰਦਾ ਹੈਂ। ਮਾਂ-ਬਾਪ ਨੇ ਨਾਮ ਭਾਈ ਬੂੜਾ ਰੱਖਿਆ ਸੀ। ਮੇਰੇ ਗੁਰੂ ਨਾਨਕ ਦੇ ਘਰ ਵਿਚ ਜਨਮ ਹੋਇਆ ਤਾਂ ਨਾਮ ਬਾਬਾ ਬੁੱਢਾ ਜੀ ਰੱਖਿਆ ਗਿਆ। ਗੁਰਮੁਖੋ! ਉਸ ਮਹਾਂਪੁਰਸ਼ ਨੇ ਇਸ ਗੱਲ ਨੂੰ ਚੇਤੇ ਰੱਖਿਆ ਕਿ ਮੌਤ ਵਾਲਾ ਦਿਨ ਬਿਲਕੁਲ ਨਜ਼ਦੀਕ ਆ ਰਿਹਾ ਹੈ। 125 ਸਾਲ ਉਹ ਬ੍ਰਹਮ-ਗਿਆਨੀ ਬਾਬਾ ਬੁੱਢਾ ਸਾਹਿਬ ਵਿਚਰੇ ਹਨ ਤੇ 125 ਸਾਲਾਂ ਵਿਚੋਂ 113 ਸਾਲ ਗੁਰੂ ਨਾਨਕ ਸਾਹਿਬ ਜੀ ਦੀ ਸਿੱਖੀ ਹੀ ਕਮਾਈ ਹੈ। 1506 ਨੂੰ ਬਾਬਾ ਜੀ ਦਾ ਜਨਮ ਹੈ, 1518 ਨੂੰ ਗੁਰੂ ਨਾਨਕ ਸਾਹਿਬ ਦਾ ਮਿਲਾਪ ਹੈ, 1631 ਨੂੰ ਉਹ ਆਪਣੇ ਸਰੀਰਕ ਚੋਲੇ

ਨੂੰ ਤਿਆਗਦੇ ਹਨ। ਬਚਪਨ ਵਿਚ ਮੌਤ ਨੂੰ ਚੇਤੇ ਰੱਖਿਆ ਤੇ ਗੁਰੂ ਨੇ ਇੰਨੀ-ਕੁ ਕ੍ਰਿਪਾ ਕਰ ਦਿੱਤੀ ਕਿ ਗੁਰੂ ਨਾਨਕ ਸਾਹਿਬ ਜੀ ਨੇ ਕਰਤਾਰਪੁਰ ਪਹਿਲਾ ਬਚਨ ਕਿਹਾ। ਗੱਦੀ ਭਾਈ ਲਹਿਣਾ ਜੀ ਨੂੰ ਬਖ਼ਸ਼ ਕੇ ਗੁਰੂ ਅੰਗਦ ਸਾਹਿਬ ਬਣਾ ਦਿੱਤਾ ਤੇ ਬਾਬਾ ਜੀ ਲਈ ਸ਼ਬਦ ਕਹਿ ਦਿੱਤੇ, ਬੁੱਢਿਆ ! ਤੇਰੇ ਤੋਂ ਓਹਲੇ ਕਦੇ ਨਾ ਹੋਸਾਂ। ਕਿਸੇ ਵੀ ਰੂਪ ਵਿਚ ਹੋਵਾਂ, ਕਿਸੇ ਵੀ ਚੋਲੇ ਵਿਚ ਹੋਵਾਂ, ਪਰ ਤੇਰਾ ਅੰਦਰ ਸਾਨੂੰ ਜ਼ਰੂਰ ਪਹਿਚਾਣ ਲਏਗਾ। ਗੁਰਮੁਖੋ ! ਇਹ ਬਖ਼ਸ਼ਿਸ਼ਾਂ ਲਈਆਂ। ਬਾਬਾ ਜੀ ਨੇ ਪਿੰਡ ਬਾਸਰਕੇ ਜਦੋਂ ਬਾਪੂ ਅਮਰਦਾਸ ਜੀ ਨੂੰ ਪ੍ਰਗਟ ਕੀਤਾ ਤਾਂ ਗੁਰੂ ਜੀ ਨੇ ਸੰਗਤ ਵਿਚ ਖਲੋ ਕੇ ਕਹਿ ਦਿੱਤਾ ਸੀ ਕਿ ਜਿੰਨੀ ਕਮਾਈ ਇਸ ਮਹਾਂਪੁਰਸ਼ ਦੀ ਹੈ, ਇਹਨਾਂ ਦਾ ਨਾਮ ਲੈ ਕੇ ਵੀ ਪਾਪ ਕੱਟੇ ਜਾਣਗੇ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਇਕ ਬਚਨ ਆਉਂਦਾ ਹੈ। ਹਜ਼ੂਰ ਫੁਰਮਾਉਂਦੇ ਹਨ ਕਿ ਜੇ ਕਿਸੇ ਜੱਪਣ ਵਾਲੇ ਨੂੰ ਤੂੰ ਸਤਿਕਾਰ ਨਹੀਂ ਦੇ ਸਕਦਾ ਤਾਂ ਜੱਪਣ ਵਾਲੇ ਦੀ ਨਿੰਦਿਆ ਵੀ ਨਾ ਕਰਿਆ ਕਰ। ਕਹਿਣ ਲੱਗੇ ਜੇ ਤੂੰ ਕੁਝ ਨਹੀਂ ਕਰ ਸਕਦਾ ਤਾਂ ਘੱਟੋ-ਘੱਟ ਇਕ ਕੰਮ ਕਰ, ਜਿਹੜੇ ਸਾਈਂ ਨਾਲ ਜੁੜੇ ਹਨ, ਉਹਨਾਂ ਨੂੰ ਕੇਵਲ ਜ਼ਬਾਨ ਨਾਲ ਬਾਬਾ ਜੀ ਹੀ ਕਹਿ ਦੇਵੇਂ ਤਾਂ ਤੈਨੂੰ ਲਿਖ ਕੇ ਦੇ ਦਿੰਦੇ ਹਾਂ ਕਿ ਰੱਬ ਦੇ ਘਰ ਵਿਚ ਤੇਰੇ ਲੇਖੇ ਦੇ ਕਾਗਜ਼ ਪਾਟ ਜਾਣਗੇ। ਹੁਣ ਇੰਨਾ ਵੱਡਾ ਰੁਤਬਾ। ਬਚਨ ਪੜ੍ਹਦੇ ਹਾਂ-

*ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥*
*ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥*

(ਅੰਗ ੧੩੨੮)

ਇਕ ਵਾਰੀ ਕੋਈ ਜੀਅ ਕਹਿ ਦੇਵੇ ਤਾਂ ਉਸਦੇ ਜਮਦੂਤ ਕਾਗਜ਼ ਫਾੜ ਦਿੰਦੇ ਹਨ। ਜਿਸ ਦਿਨ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਪਹਿਲਾ ਪ੍ਰਕਾਸ਼ ਕੀਤਾ ਗੁਰੂ ਗ੍ਰੰਥ ਸਾਹਿਬ ਜੀ ਦਾ ਹਰਿਮੰਦਰ ਸਾਹਿਬ, ਉਦੋਂ ਸੰਨ ਸੀ 1604 ਤੇ ਉਸ ਵੇਲੇ ਇਸ ਮਹਾਨ ਮਹਾਂਪੁਰਸ਼ ਦੀ ਉਮਰ ਦੁਨਿਆਵੀ ਤੌਰ 'ਤੇ 98 ਸਾਲ ਹੋ ਚੁੱਕੀ ਸੀ। 98 ਸਾਲ ਦੇ ਮਹਾਂਪੁਰਸ਼ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਕੀਤਾ ਹਰਿਮੰਦਰ ਸਾਹਿਬ ਵਿਚ ਤੇ ਫਿਰ ਦੇਖੋ ਜਾਣਾ ਕਿਹੋ ਜਿਹਾ ਹੈ। ਬਚਪਨ ਵਿਚ ਮੌਤ ਨੂੰ ਚੇਤੇ ਰੱਖਿਆ ਤੇ ਅੱਜ 125 ਸਾਲ ਦੀ ਉਮਰ ਹੋਈ ਤੇ ਇਹ ਮਹਾਨ ਮਹਾਂਪੁਰਸ਼ ਜਦੋਂ ਪਿਆਨਾ ਕਰਨ ਲੱਗੇ ਤਾਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੀ ਸਰਕਾਰ ਆਪ ਇਹਨਾਂ ਦੇ ਕੋਲ ਰਮਦਾਸ ਗਏ ਤੇ ਅੰਤਲੇ ਬਚਨ ਭਾਈ ਬਿਧੀ ਚੰਦ ਨੇ ਪੁੱਛ ਲਏ। ਭਾਈ ਗੁਰਦਾਸ ਜੀ ਨਾਲ ਸਨ ਕਿ ਬਾਬਾ ਜੀ ! ਤੁਸੀਂ ਪੰਜ ਗੁਰੂ ਸਾਹਿਬਾਨ ਨੂੰ ਹੱਥੀਂ ਗੁਰਿਆਈ ਦਾ ਤਿਲਕ ਦਿੱਤਾ। ਤੁਸੀਂ ਇਸ ਘਰ ਵਿਚ ਗੁਰਬਾਣੀ ਯੁੱਗ ਦੇਖਿਆ, ਕੁਰਬਾਨੀ ਯੁੱਗ ਦੇਖਿਆ, ਇਸ ਘਰ ਵਿਚ ਸ਼ਸਤਰ ਫੜਨ ਦਾ ਵੀ ਯੁੱਗ ਦੇਖਿਆ ਤੇ ਸਾਨੂੰ ਦੱਸੋ, ਸਿੱਖੀ ਕਿਵੇਂ ਕਮਾਈ ਜਾਏ ? ਬਾਬਾ ਬੁੱਢਾ ਸਾਹਿਬ ਚੁੱਪ ਸਨ। ਫਿਰ ਪੁੱਛਦੇ ਹਨ ਬਾਬਾ ਬੁੱਢਾ ਜੀ ! ਤੁਸੀਂ ਪੁਰਾਤਨ ਸਿੱਖ ਹੋ, ਦੱਸੋ ਸਿੱਖੀ ਕਿਵੇਂ ਕਮਾਈ ਜਾਏ ?

ਗੰਭੀਰਤਾ ਵਿਚ ਅੰਤਲੀ ਰਾਤ ਸਿੱਖਾਂ ਨੂੰ ਇਹ ਬਚਨ ਕੀਤੇ ਕਿ ਜਪੁ ਕਰੋ, ਸੇਵਾ ਦਾ ਤੱਪ ਕਰੋ, ਸਿਮਰਨ ਕਰੋ, ਬੰਦਗੀ ਕਰੋ, ਨੇਮ ਨਿਭਾਉ। ਸਾਰੇ ਸ਼ਬਦ ਕਹਿ ਕੇ ਅਖ਼ੀਰ 'ਤੇ ਕਹਿਣ ਲੱਗੇ - ਸਾਰੇ ਕਰਮ ਕਰਕੇ ਟੇਕ ਰੱਖਿਉ ਇਸ ਗੁਰੂ ਦੇ ਚਰਨਾਂ ਦੀ, ਪ੍ਰਸਾਦਿ ਮੰਗਿਆ ਜੇ, ਇਹਨਾਂ ਦੀ। ਜੇ ਨਦਰ ਹੋ ਗਈ ਤਾਂ ਜ਼ਿੰਦਗੀ ਸਫਲ ਹੋ ਜਾਏਗੀ।

ਪਿਆਰਿਉ ! 125 ਸਾਲ ਦੀ ਉਮਰ ਤੇ ਇਹ ਮਹਾਨ ਮਹਾਂਪੁਰਸ਼ ਬਾਰ੍ਹਾਂ ਸਾਲ ਦੀ ਉਮਰ ਵਿਚ ਪੁੱਛਦੇ ਪਏ ਸਨ ਕਿ ਜਨਮ ਮਰਨ ਕਿਵੇਂ ਕੱਟੀਏ ? ਤੇ ਅੱਜ 125 ਸਾਲ ਦੀ ਉਮਰ ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਰਾਤ ਕੋਲ ਬਿਸਰਾਮ ਪਏ ਕਰਦੇ ਹਨ। ਇਸ ਮਹਾਨ ਮਹਾਂਪੁਰਸ਼ ਨੇ ਬਿਸਰਾਮ ਕੀਤਾ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਚ। ਬਿਰਧ ਜੀ ਨੇ ਹੱਥ ਜੋੜ ਕੇ ਕਿਹਾ, ਸੱਚੇ ਪਾਤਿਸ਼ਾਹ ! ਤੇਰੇ ਘਰ ਦੇ ਵਿਚ ਇਕ ਸਦੀ ਤੋਂ ਵੱਧ ਚਾਕਰੀ ਕੀਤੀ ਹੈ, ਬੇਅੰਤ ਭੁੱਲਾਂ ਹੋਈਆਂ ਹਨ। ਤੁਰਨ ਲੱਗਿਆਂ ਕਹਿ ਦੇ ਕਿ ਤੇਰੇ ਸਾਰੇ ਕਰਮ ਬਖ਼ਸ਼ ਦਿੱਤੇ। ਪਿਆਰਿਉ ! ਕਿਤੇ ਇਹੋ ਜਿਹੀ ਸਾਡੀ ਭਾਵਨਾ ਬਣੇ ਤਾਂ ਸਹੀ। ਮੇਰੇ ਸੱਚੇ ਪਾਤਿਸ਼ਾਹ ਦੇ ਮੁਖ ਤੋਂ ਬਚਨ ਆਏ ਸਨ ਕਿ ਬਾਬਾ ਜੀ ! ਪਿਤਾ ਗੁਰੂ ਜੀ ਬਾਣੀ ਵਿਚ ਕਹਿ ਕੇ ਗਏ ਹਨ ਕਿ ਜਿਸਨੇ ਗੁਰੂ ਨਾਨਕ ਸਾਹਿਬ ਦਾ ਸ਼ਬਦ ਸੁਣਿਆ, ਉਹ ਮੁਕਤ ਹੋ ਗਿਆ। ਜਿਸਨੇ ਆਪਣੇ ਨੇਤਰਾਂ ਨਾਲ ਗੁਰੂ ਨਾਨਕ ਸਾਹਿਬ ਜੀ ਨੂੰ ਡਿੱਠਾ, ਉਸਦੇ ਬੰਧਨ ਕੱਟੇ ਗਏ। ਤੁਸੀਂ ਇਕੱਲਾ ਸੁਣਿਆ ਹੀ ਨਹੀਂ, ਤੁਸੀਂ ਇਕੱਲਾ ਡਿੱਠਾ ਹੀ ਨਹੀਂ, ਗੁਰੂ ਨਾਨਕ ਸਾਹਿਬ ਨੇ ਤੁਹਾਨੂੰ ਆਪਣੇ ਸੀਨੇ ਨਾਲ ਲਾਇਆ ਸੀ। ਪਿਤਾ ਗੁਰੂ ਤਾਂ ਬਚਨ ਕਰਦੇ ਪਏ ਹਨ–

*ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ॥*
*ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥*

(ਅੰਗ ੬੧੨)

ਤੁਸੀਂ ਤਾਂ ਉਹਨਾਂ ਦੇ ਸੀਨੇ ਦਾ ਪਿਆਰ ਮਾਣਿਆ ਹੈ। ਤੁਰੇ ਹਨ ਤਾਂ ਅੰਤਲੇ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਨਮਸਕਾਰ ਕੀਤੀ। ਪਿਆਰਿਉ ! ਕਮਾਈ ਨੂੰ ਨਮਸਕਾਰ ਕਰੀਏ। ਕਿੰਨੀ-ਕੁ ਕਮਾਈ ਉਸ ਮਹਾਨ ਮਹਾਂਪੁਰਸ਼ ਦੀ ਹੈ। ਜਦੋਂ ਇਸ਼ਨਾਨ ਕਰਾ ਕੇ ਅਰਥੀ ਚੁੱਕਣ ਲੱਗੇ ਹਨ ਤਾਂ ਕੋਈ ਹੋਰ ਨਹੀਂ, ਮੇਰੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਕ੍ਰਿਪਾਲੂ ਜੀ ਨੇ ਆਪ ਬਾਬਾ ਬੁੱਢਾ ਸਾਹਿਬ ਜੀ ਦੀ ਅਰਥੀ ਨੂੰ ਮੋਢਾ ਲਾਇਆ। ਜਿਥੇ ਸਸਕਾਰ ਕੀਤਾ ਰਮਦਾਸ, ਜਦੋਂ ਬਾਬਾ ਜੀ ਦਾ ਪਵਿੱਤਰ ਸਰੀਰ ਚਿੱਖਾ 'ਤੇ ਰੱਖਿਆ ਤਾਂ ਗੁਰ-ਬਿਲਾਸ ਵਾਲੇ ਨੇ ਇਕ ਬਚਨ ਬਹੁਤ ਪਿਆਰਾ ਲਿਖਿਆ। ਉਹ ਕਹਿੰਦੇ ਹਨ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਹੱਥੀਂ ਲੱਕੜਾਂ ਚਿਣਦੇ ਹਨ ਤੇ ਜਦੋਂ ਅੰਤਲੇ ਦਰਸ਼ਨ ਕੀਤੇ ਗਏ, ਬਾਬਾ ਜੀ ਦੇ ਮੁਖ ਤੋਂ ਬਸਤਰ ਉਤਾਰਿਆ ਗਿਆ ਤਾਂ ਆਪ ਕਹੋਗੇ ਤਨ ਮਿੱਟੀ, ਨਹੀਂ ਪਿਆਰਿਉ ! ਉਹ ਸਰੀਰ ਕਿੰਨਿਆਂ ਭਾਗਾਂ ਵਾਲਾ ਹੋਵੇਗਾ, ਜਿਸ ਸਰੀਰ ਨੇ ਛੇ ਗੁਰੂ

ਸਾਹਿਬਾਨਾਂ ਦੇ ਚਰਨਾਂ ਵਿਚ ਬੈਠ ਕੇ ਰਹਿਮਤਾਂ ਲਈਆਂ। ਜਦੋਂ ਚਿਹਰੇ ਤੋਂ ਬਸਤਰ ਹਟਾਇਆ ਤਾਂ ਉਸ ਵੇਲੇ ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਦੇ ਨੇਤਰ ਸੇਜਲ ਹੋ ਗਏ ਤੇ ਨੇਤਰਾਂ ਵਿਚੋਂ ਪ੍ਰੇਮ ਦੇ ਅੱਥਰੂ ਵਹਿ ਤੁਰੇ। ਉਥੇ ਉਹ ਲਿਖਦੇ ਹਨ ਕਿ ਸਤਿਗੁਰੂ ਦੇ ਨੇਤਰਾਂ ਵਿਚੋਂ ਨੀਰ ਦੀ ਧਾਰਾ ਵਹੀ ਤੇ ਬੈਰਾਗ ਸੀ। ਚੇਤੇ ਰੱਖਿਉ, ਇਹ ਭਾਣੇ ਤੋਂ ਉਲਟ ਰੋਣਾ ਨਹੀਂ। ਜੇ ਕਿਸੇ ਅੰਦਰ ਪ੍ਰੇਮ ਵੈਰਾਗ ਆਉਂਦਾ ਹੈ ਤਾਂ ਨੇਤਰ ਸੇਜਲ ਹੁੰਦੇ ਹਨ।

ਸਤਿਗੁਰੂ ਦੇ ਬਚਨਾਂ ਅਨੁਸਾਰ ਮੈਂ ਬੇਨਤੀ ਸਿਰਫ਼ ਇੰਨੀ-ਕੁ ਕਰ ਰਿਹਾ ਸੀ ਕਿ ਉਮਰ ਮਿਲੀ ਤੇ ਦੇਖੋ ਬਾਰ੍ਹਾਂ ਸਾਲ ਦੀ ਉਮਰ ਵਿਚ ਸਮਝ ਪੈ ਗਈ, 125 ਸਾਲਾਂ ਵਿਚੋਂ 113 ਸਾਲ ਰਹਿਮਤਾਂ ਨਾਲ ਝੋਲੀਆਂ ਹੀ ਭਰਦੇ ਰਹੇ। ਅੱਜ ਮੇਰੇ ਸਤਿਗੁਰੂ ਸਾਨੂੰ ਸੁਚੇਤ ਪਏ ਕਰਦੇ ਹਨ ਕਿ ਸਿੱਖਾ ! ਤੇਰਾ ਜਨਮ ਹੋਇਆ ਹੈ ਤੇ ਤੂੰ ਸੋਚਦਾ ਨਹੀਂ ਪਿਆ ਕਿ ਮੌਤ ਵਾਲਾ ਦਿਨ ਤੇਰੇ ਨੇੜੇ ਪਿਆ ਆਉਂਦਾ ਹੈ। ਸਤਿਨਾਮ ਸ੍ਰੀ ਵਾਹਿਗੁਰੂ ਸਾਹਿਬ ਜੀ।

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*

ਦਿਨ ਤੇ ਪਹਰ ਇਹ ਸਮੇਂ ਦੀ ਵੰਡ ਹੈ। ਸੋਹਿਲਾ ਸਾਹਿਬ ਜੀ ਦੀ ਬਾਣੀ ਆਪ ਪੜ੍ਹਦੇ ਹੋ-

*ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥*

(ਕੀਰਤਨ ਸੋਹਿਲਾ)

ਅੱਜ ਅਸੀਂ ਸਮੇਂ ਦੀ ਗਿਣਤੀ ਕਰਦੇ ਹਾਂ 60 ਸੈਕਿੰਟਾਂ ਦਾ ਅਸੀਂ ਇਕ ਮਿੰਟ ਬਣਾਉਂਦੇ ਹਾਂ, 60 ਮਿੰਟਾਂ ਦਾ ਇਕ ਘੰਟਾ ਬਣਦਾ ਹੈ, 24 ਘੰਟਿਆਂ ਵਿਚ ਅਸੀਂ ਦਿਨ ਤੇ ਰਾਤ ਨੂੰ ਵੰਡਦੇ ਹਾਂ। ਪੁਰਾਤਨ ਸਮੇਂ ਸਾਡੇ ਬਜ਼ੁਰਗ ਜਦੋਂ ਸਮੇਂ ਦੀ ਵੰਡ ਕਰਦੇ ਸਨ ਤਾਂ ਉਹ ਵਿਸਾ, ਚਸਾ, ਘੜੀ, ਪਲ, ਪਹਿਰ, ਥਿਤ, ਵਾਰ, ਮਾਹ ਗਿਣ ਕੇ ਗਿਣਤੀ ਕਰਦੇ ਸਨ। ਵਿਸੇ ਕੀ ਹਨ ? ਅੱਖ ਦੇ 15 ਫੋਰ ਇਕ ਵਿਸੇ ਹਨ, 15 ਵਿਸਿਆਂ ਦਾ ਇਕ ਚਸਾ ਹੈ, 30 ਚਸਿਆਂ ਦਾ ਇਕ ਪਲ ਹੈ, 60 ਪਲਾਂ ਦੀ ਇਕ ਘੜੀ ਹੈ, ਸਾਢੇ ਸੱਤ ਘੜੀਆਂ ਦਾ ਇਕ ਪਹਿਰ ਹੈ, ਚਾਰ ਪਹਿਰਾਂ ਦਾ ਇਕ ਦਿਨ ਹੈ, ਅੱਠ ਪਹਿਰਾਂ ਵਿਚ ਦਿਨ ਤੇ ਰਾਤ ਦੋਨੋਂ ਆ ਜਾਂਦੇ ਹਨ। ਸੱਤਾਂ ਦਿਨਾਂ ਦਾ ਇਕ ਹਫ਼ਤਾ ਹੈ। ਉਸ ਤੋਂ ਅੱਗੇ ਸਾਲ ਦੇ ਬਾਰ੍ਹਾਂ ਮਹੀਨੇ ਹਨ। ਸਦੀ ਵਿਚ 100 ਸਾਲ ਹਨ। ਇਸੇ ਤਰ੍ਹਾਂ ਸਮੇਂ ਨੂੰ ਵਿਸੇ ਤੋਂ ਸ਼ੁਰੂ ਕਰਦਿਆਂ ਕਰਦਿਆਂ ਇਹ ਯੁੱਗਾਂ ਤੱਕ ਗੱਲ ਪਹੁੰਚ ਜਾਂਦੀ ਹੈ। ਸਾਹਿਬ ਕਹਿੰਦੇ ਹਨ ਕਿ ਦੇਖੋ, ਦਿਨ ਤੇ ਪਹਿਰ, ਪਹਿਲਾਂ ਤੇਰੀ ਉਮਰ ਸੀ ਸਾਲਾਂ ਬੱਧੀ। ਸਾਲ ਘੱਟਦੇ ਗਏ ਤੇ ਗੱਲ ਮਹੀਨਿਆਂ 'ਤੇ ਆ ਗਈ। ਮਹੀਨਿਆਂ ਤੋਂ ਗੱਲ ਦਿਨਾਂ 'ਤੇ ਆ ਗਈ, ਦਿਨਾਂ ਤੋਂ ਗੱਲ ਤੇਰੇ ਪਹਿਰਾਂ 'ਤੇ ਆ ਗਈ ਤੇ ਪਿਆਰਿਆ ! ਪਹਿਰਾਂ ਤੋਂ ਬਾਅਦ ਗੱਲ ਘੜੀਆਂ 'ਤੇ ਆ ਗਈ ਤੇ ਇਕੱਲੀਆਂ ਘੜੀਆਂ 'ਤੇ ਨਹੀਂ, ਹੁਣ ਘਰ ਦੇ ਜੀਅ ਦੇਖਦੇ ਹਨ ਕਿ ਪਤਾ ਨਹੀਂ ਅੰਤਲਾ ਸੁਆਸ ਕਿਹੜਾ ਬਣ ਜਾਣਾ ਹੈ। ਉਮਰ ਘੱਟਦੀ ਪਈ ਹੈ। ਸਾਹਿਬ ਕਹਿੰਦੇ ਹਨ ਕਿ ਉਮਰ ਘੱਟਦੀ ਹੈ ਤੇ ਤਨ ਦਿਨੋਂ ਦਿਨ ਕਮਜ਼ੋਰ ਹੋ ਰਿਹਾ ਹੈ।

*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥ ੧॥*

ਕਾਲੁ ਦਾ ਅੱਖਰੀ ਅਰਥ ਹੈ ਮੌਤ, ਅਹੇਰੀ ਦਾ ਅਰਥ ਹੈ ਸ਼ਿਕਾਰੀ, ਬਧਿਕ ਦਾ ਅਰਥ ਹੈ ਫੰਧਕ, ਜਿਹੜਾ ਰਸਤੇ ਵਿਚ ਖਲੋਤਾ ਲੰਘਦਿਆਂ ਹੋਇਆਂ ਨੂੰ ਫਾਹੀਆਂ ਪਾਉਣ ਵਾਲਾ ਹੈ। ਹੁਣ ਲੰਘਦਾ ਹੋਇਆ ਬੰਦਾ ਅਚਨਚੇਤ ਤੁਰਿਆ ਜਾਂਦਾ ਹੈ। ਉਸਨੂੰ ਪਤਾ ਥੋੜੀ ਹੈ ਕਿ ਇਕ ਖਿਨ ਵਿਚ ਮੇਰੇ ਗਲ਼ ਵਿਚ ਕਿਸੇ ਨੇ ਗਲਾਵਾਂ ਘੱਤ ਦੇਣਾ ਹੈ ਤੇ ਮੈਨੂੰ ਆਪਣੇ ਵੱਲ ਫਾਹੀ ਪਾ ਕੇ ਖਿੱਚ ਲੈਣਾ ਹੈ। ਕਹਿਣ ਲੱਗੇ, ਪਿਆਰਿਆ! ਮੌਤ ਤੇਰੇ ਪਿੱਛੇ ਸ਼ਿਕਾਰੀ ਬਣ ਕੇ ਤੁਰੀ ਫਿਰਦੀ ਹੈ। ਕੋਈ ਜੁਗਤ ਜਾਂ ਕੋਈ ਤਰੀਕਾ ਲੱਭਿਆ ਹੈ ? ਕੀ ਇਸ ਮੌਤ ਸ਼ਿਕਾਰੀ ਦਾ ਤੈਨੂੰ ਭੈਅ ਨਹੀਂ ? ਦੇਖ ਮੌਤ ਤੇਰੇ ਸਿਰ 'ਤੇ ਖਲੋਤੀ ਹੈ।

*ਸੋ ਦਿਨੁ ਆਵਨ ਲਾਗਾ॥*

ਦੇਖ ਤੇਰਾ ਦਿਨ ਬਿਲਕੁਲ ਨੇੜੇ ਆ ਗਿਆ ਹੈ। ਮਹਾਰਾਜ ਕਿਹੜਾ ਦਿਨ ਆਉਣ ਲੱਗਾ ਹੈ ? ਕਹਿਣ ਲੱਗੇ ਕਿ ਇਹ ਤਾਂ ਭਰਮ ਟੁੱਟਣ ਵਾਲਾ ਦਿਨ ਆਉਣਾ ਹੈ।

*ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ॥ ੧॥ ਰਹਾਉ॥*

ਉਹ ਦਿਨ ਆਉਣ ਵਾਲਾ ਹੈ ਜਦੋਂ ਮਾਤ ਪਿਤਾ ਭਾਈ ਸੁਤ ਬਨਿਤਾ ਇਹਨਾਂ ਸਾਰਿਆਂ ਦੀ ਗਿਣਤੀ ਕਰ ਲੈ। ਜਨਮ ਦੇਣ ਵਾਲੀ ਮਾਂ ਨੇ ਨਹੀਂ ਬਚਾ ਸਕਣਾ। ਭਰਾ ਨੂੰ ਤੂੰ ਬਾਹਵਾਂ ਕਹਿੰਦਾ ਹੈਂ, ਮੌਤ ਆਉਣੀ ਤਾਂ ਇਸ਼ਨਾਨ ਕਰਾਉਣਗੇ ਪਰ ਤੇਰੀ ਥਾਂ ਕਿਸੇ ਨੇ ਮਰਨਾ ਨਹੀਂ। ਇਸਤਰੀ ਜੀਵਨ ਸਾਥਣ ਹੈ ਪਰ ਚੇਤੇ ਰੱਖੀਂ, ਮਰਨ ਸਾਥਣ ਨਹੀਂ। ਪਿਆਰਿਆ! ਮਾਂ ਵਿਚੋਂ, ਭਰਾਵਾਂ ਵਿਚੋਂ, ਰਿਸ਼ਤੇਦਾਰਾਂ ਵਿਚੋਂ ਕੋਈ ਤੇਰਾ ਆਪਣਾ ਹੈ ? ਜੇ ਨਹੀਂ, ਤਾਂ ਦੇਖ ਅਜੇ ਵੀ ਤੇਰੀ ਬਿਰਤੀ ਤਬਦੀਲ ਨਹੀਂ ਹੋਈ।

*ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥*

ਜਿੰਨੀ ਦੇਰ ਤੱਕ ਤੇਰੀ ਕਾਇਆ ਵਿਚ ਜੋਤ ਹੈ ਪਰ–

*ਆਪਾ ਪਸੂ ਨ ਬੂਝੈ॥*

ਪਸ਼ੂ ਬਿਰਤੀ ਵਾਲੇ ਬੰਦਿਆ! ਤੂੰ ਆਪਣੇ ਆਪ ਸਮਝਦਾ ਨਹੀਂ ਪਿਆ ਕਿ ਮੈਂ ਕੀ ਹਾਂ। ਪਸ਼ੂ ਬਿਰਤੀ ਰੱਖ ਕੇ ਤੂੰ ਆਪਣੇ ਆਪ ਹੀ ਤੁਰਿਆ ਫਿਰਦਾ ਹੈਂ। ਇਨਸਾਨ ਬਣ ਕੇ ਆਪਣੇ ਆਪ ਨੂੰ ਪੜਚੋਲ। ਪਸ਼ੂ ਨਾਲ ਤੁਲਨਾ ਕਿਉਂ ਕੀਤੀ ? ਕਿਉਂਕਿ ਪਸ਼ੂ ਬਹੁਤ ਜਲਦੀ ਆਪਾ ਭੁੱਲਦਾ ਹੈ। ਜਿਸ ਮਾਂ ਨੇ ਜਨਮ ਦਿੱਤਾ ਹੈ, ਕੁਝ ਸਾਲਾਂ ਤੋਂ ਬਾਅਦ ਇਹਨਾਂ ਨੂੰ ਵਿਛੋੜ ਦਿੱਤਾ ਜਾਏ, ਪਸ਼ੂ ਕਦੀ ਨਹੀਂ ਸਮਝ ਸਕੇਗਾ ਕਿ ਇਹ ਮੇਰੀ ਮਾਂ ਸੀ ਜਿਸਨੇ ਜਨਮ ਦਿੱਤਾ ਹੈ। ਕਹਿੰਦੇ ਹਨ ਕਿ ਪਸ਼ੂ ਬਿਰਤੀ ਵਾਲੇ ਬੰਦੇ! ਜਿਹੜਾ ਤੇਰਾ ਪਰਮ ਆਪਾ ਸੀ, ਵਾਹਿਗੁਰੂ ਤੇਰੇ ਆਪਣੇ ਸਨ, ਤੂੰ ਉਸ ਪਰਮ ਆਪੇ ਨੂੰ ਭੁਲਾ ਦਿੱਤਾ ਹੈ।

*ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥ ੨॥*

ਬੰਦਾ ਮਰਦੇ ਦੱਮ ਤੱਕ ਨਹੀਂ ਕਹਿੰਦਾ ਕਿ ਮੈਨੂੰ ਮੌਤ ਆ ਜਾਏ। ਅਜੇ ਵੀ ਕਹਿੰਦਾ ਹੈ ਕਿ ਜ਼ਿੰਦਗੀ ਦੇ ਚਾਰ ਦਿਨ ਹੋਰ ਮਿਲ ਜਾਣ। ਅੱਖਾਂ ਨਾਲ ਦਿੱਸਦਾ ਨਹੀਂ ਪਿਆ। ਮੌਤ ਨੇੜੇ ਆ ਗਈ। ਮਰਦਾ ਹੋਇਆ ਵੀ ਜੀਉਣ ਦੀਆਂ ਗੱਲਾਂ ਕਰੀ ਜਾਂਦਾ ਹੈ। ਅੱਗੇ ਹਜ਼ੂਰ ਕਹਿੰਦੇ ਹਨ ਕਿ ਮੌਤ ਦੀਆਂ ਗੱਲਾਂ ਸਿਖਾ ਕੇ ਕਿਹਾ, ਅਸੀਂ ਕਰਨਾ ਕੀ ਹੈ ਜੇ ਰੱਬ ਨੇ ਸੁਆਸ ਦਿੱਤੇ ਹਨ।

*ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥*

ਭਗਤ ਕਬੀਰ ਕਹਿੰਦੇ ਹਨ, ਹੇ ਪ੍ਰਾਨੀ ! ਮਨ ਦੇ ਜਿਹੜੇ ਭਰਮ ਪਾਲੀ ਬੈਠਾ ਹੈਂ ਕਿ ਮੇਰੇ ਹਨ, ਛੱਡ ਦੇ ਸਾਰੇ ਭਰਮ। ਭਰਮ ਛੱਡ ਕੇ ਕਰਮ ਕਰ। ਮਹਾਰਾਜ ਭਰਮ ਛੱਡ ਕੇ ਕਰਮ ਕੀ ਕਰਾਂ ?

*ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥ ੩ ॥*

ਕੇਵਲ ਨਾਮੁ ਜਪੋ, ਭਰਮ ਛੱਡੋ, ਭਰਮ ਕਮਾਉ। ਕੇਵਲ ਨਾਮ ਜੱਪ ਤੇ ਨਾਮ ਜੱਪ ਕੇ ਇਕ ਦੀ ਸ਼ਰਨ ਪੈ।

*ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥*

(ਅੰਗ ੭੨੮)

ਗੁਰੂ ਮੇਹਰ ਕਰੇ, ਸਾਨੂੰ ਨਾਮ ਸਿਮਰਨ ਦੀ ਦਾਤ ਬਖ਼ਸ਼ੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਨੁ ਬੈਰਾਗਿ ਰਤਉ ਬੈਰਾਗੀ

ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ

*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥*
*ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥*
*ਘਰਿ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ॥*
*ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ॥ ੧॥*
*ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ॥*
*ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ॥ ਰਹਾਉ॥*
*ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ॥*
*ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ॥*
*ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ॥*
*ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ॥ ੨॥*
*ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ॥*
*ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ॥*
*ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ॥*
*ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ॥ ੩॥*
*ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ॥*
*ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ॥*
*ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ॥*
*ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ॥ ੪॥*
*ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ॥*
*ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ ਸਹਾਮੰ॥*

*ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ॥*
*ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ॥ ੫॥*
*ਜਿਨਿ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ॥*
*ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ॥*
*ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ॥*
*ਜਿਉ ਚਲਾਏ ਤਿਉ ਚਾਲਹ ਭਾਈ ਹੋਰਿ ਕਿਆ ਕੋ ਕਰੇ ਚਤੁਰਾਈ॥ ੬॥*
*ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ॥*
*ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ॥*
*ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ॥*
*ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ॥ ੭॥*
*ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ॥*
*ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ॥*
*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥*
*ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ॥ ੮॥*

(ਅੰਗ ੬੩੪)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਬੈਰਾਗੀ, ਬੈਰਾਗ ਅਤੇ ਬੈਰਾਗੜੀਏ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਆਮ ਤੌਰ 'ਤੇ ਬੈਰਾਗ ਦੀ ਵਿਆਖਿਆ ਕਰਦੇ ਹੋਏ ਵੱਖ-ਵੱਖ ਮੱਤ ਮਤਾਂਤਰ ਆਪਣੀ ਆਪਣੀ ਹੀ ਪਰਿਭਾਸ਼ਾ ਦਿੰਦੇ ਹਨ। ਕਿਸੇ ਨੇ ਬੈਰਾਗ ਦੀ ਗੱਲ ਕਰਦਿਆਂ ਇਹ ਕਹਿ ਦਿੱਤਾ ਕਿ ਸੰਸਾਰ ਦੁੱਖਾਂ ਦਾ ਘਰ ਹੈ, ਮਾਇਆ ਕੇਵਲ ਇਕ ਜੰਜਾਲ ਤੇ ਬੰਧਨ ਹੈ, ਇਸਨੂੰ ਛੱਡ ਕੇ ਜੰਗਲਾਂ ਵਿਚ ਚਲੇ ਜਾਣਾ ਇਸਦਾ ਨਾਮ ਬੈਰਾਗ ਹੈ। ਵੱਡੇ-ਵੱਡੇ ਰਾਜਿਆਂ ਮਹਾਰਾਜਿਆਂ ਨੇ ਆਪਣੇ ਤਖ਼ਤ ਛੱਡੇ ਹਨ, ਆਪਣੇ ਮਹਿਲ ਤਿਆਗ ਦਿੱਤੇ, ਆਪਣੀ ਪਰਜਾ, ਆਪਣੇ ਪਰਿਵਾਰ ਨੂੰ ਤਿਆਗ ਕੇ ਜੰਗਲ ਬੇਲਿਆਂ ਵਿਚ ਜਾ ਕੇ ਦਿਨ ਕਟੀ ਕੀਤੀ ਤੇ ਆਪਣੇ ਆਪ ਨੂੰ ਉਹਨਾਂ ਨੇ ਵੀ ਬੈਰਾਗੀ ਕਹਿ ਦਿੱਤਾ।

ਦੂਜਾ ਹੈ ਕਿ ਕੁਝ ਅਜਿਹੇ ਬੈਰਾਗੀਆਂ ਦੇ ਮੱਤ ਹਨ ਜਿਸਦੇ ਵਿਚ ਇਹ ਗੱਲ ਦੱਸੀ

ਗਈ ਹੈ ਕਿ ਬਿਬੇਕ ਬੁੱਧੀ ਦੇ ਨਾਲ ਆਪਣੇ ਅੰਦਰ ਦੀ ਪੜਚੋਲ ਕਰਕੇ ਤੱਤ ਤੇ ਮਿੱਥਿਆ ਨੂੰ ਜਾਣਿਆ ਜਾਏ। ਤੱਤ ਨੂੰ ਗ੍ਰਹਿਣ ਕੀਤਾ ਜਾਏ ਤੇ ਮਿੱਥਿਆ ਨੂੰ ਛੱਡ ਦੇਈਏ, ਇਹ ਵੀ ਇਕ ਬੈਰਾਗੀਆਂ ਦਾ ਮੱਤ ਸੀ।

ਤੀਜਾ ਮੱਤ ਹੈ ਕਿ ਇਸ ਸੰਸਾਰ ਵਿਚ ਰਹਿੰਦਿਆਂ ਹੋਇਆਂ ਕਰਤਾਰ ਦੇ ਸਿਮਰਨ ਵਿਚ ਆਪਣੀ ਜ਼ਿੰਦਗੀ ਦੇ ਦਿਨ ਬਤੀਤ ਕਰੀਂ। ਰਹੀਂ ਸੰਸਾਰ ਦੇ ਵਿਚ, ਪਰ ਅੰਦਰ ਵਾਲੀ ਸੁਰਤ ਨੂੰ ਇਸ ਚਿੱਕੜ ਦੇ ਵਿਚ ਭਿੱਜਣ ਨਾ ਦੇਈਂ। ਸੁਰਤ ਤੇਰੀ ਕਰਤਾਰ ਦੇ ਚਰਨਾਂ ਵਿਚ ਜੁੜੀ ਹੋਵੇ। ਜੜ੍ਹਾਂ ਤੇਰੀਆਂ ਸੰਸਾਰ ਵਿਚ ਹੋਣ ਤੇ ਉੱਪਰ ਵਾਲਾ ਸਿਖਰ ਨਿਰੰਕਾਰ ਵਾਲੇ ਪਾਸੇ ਹੋਵੇ। ਅੱਜ ਗੁਰੂ ਨਾਨਕ ਸਾਹਿਬ ਜੀ ਦੀ ਇਹ ਅਵੱਸਥਾ ਹੈ, ਅਸੀਂ ਤਾਂ ਕੇਵਲ ਅਰਥ ਕਰਾਂਗੇ।

*ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ॥*

ਹੇ ਮੇਰੀ ਮਾਂ ! ਸ਼ਬਦ ਦੇ ਨਾਲ ਮੇਰਾ ਮਨ ਵਿੰਨ੍ਹਿਆ ਗਿਆ ਹੈ। ਅੰਦਰ ਦਾ ਬੈਰਾਗ ਤੇ ਸ਼ਬਦ ਨਾਲ ਮਨ ਵਿੰਨ੍ਹਿਆ ਜਾਣਾ ਇਹ ਧੰਨ ਗੁਰੂ ਨਾਨਕ ਸਾਹਿਬ ਆਪਣੀ ਪਰਮ ਅਵੱਸਥਾ ਦੀ ਗੱਲ ਪਏ ਕਰਦੇ ਹਨ, ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਪੜ੍ਹੀਏ ਕਿ ਬੈਰਾਗ ਕਿਵੇਂ ਪੈਦਾ ਹੋਵੇ। ਇਕ ਬਚਨ ਹਮੇਸ਼ਾ ਪੜ੍ਹਿਆ ਜਾਂਦਾ ਹੈ। ਸ਼ਬਦ ਦੇ ਰਹਾਉ ਦੇ ਬਚਨ ਹਨ-

*ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥*

ਅਗਲਾ ਬਚਨ ਸੀ-

*ਧੰਨੁ ਸੁ ਤੇਰਾ ਥਾਨੁ॥ ਰਹਾਉ॥*

(ਅੰਗ ੫੦)

ਹਮੇਸ਼ਾ ਅਸੀਂ ਦੇਖਦੇ ਹਾਂ ਕਿ ਜਦੋਂ ਵੀ ਮ੍ਰਿਤਕ ਦਾ ਭੋਗ ਪਾਇਆ ਜਾਂਦਾ ਹੈ ਤਾਂ ਉਦੋਂ ਇਹ ਕੀਰਤਨ ਵਿਚ ਸ਼ਬਦ ਗਾਏ ਜਾਂਦੇ ਹਨ ਤੇ ਕਈ ਵਾਰ ਮਨ ਕਹਿੰਦਾ ਹੈ ਕਿ ਮਨਾ ! ਦੇਖ ਇਹ ਤਾਂ ਸਤਿਗੁਰੂ ਜੀ ਕੇਵਲ ਮਰਨ ਤੋਂ ਬਾਅਦ ਨਹੀਂ, ਜੀਉਂਦੇ ਜੀਅ ਆਪਣੀ ਦੇਹ ਨੂੰ ਮੁਖ਼ਾਤਿਬ ਕਰਕੇ ਕਹਿੰਦੇ ਪਏ ਹਨ ਕਿ ਹੇ ਮੇਰੇ ਸਰੀਰ ! ਕਦੀ ਤੇਰੇ ਅੰਦਰ ਵੀ ਬੈਰਾਗ, ਉਪਰਾਮਤਾ ਆਈ ਹੈ ? ਕਦੀ ਤੇਰੇ ਅੰਦਰ ਵੀ ਦਰਸ਼ਨਾਂ ਲਈ ਚਾਉ ਪੈਦਾ ਹੋਇਆ ਹੈ ? ਸਤਿਗੁਰੂ ਨੇ ਫਿਰ ਇਸ ਬਚਨ ਵਿਚ ਬੈਰਾਗ ਪੈਦਾ ਕਰਨ ਦੀ ਜੁਗਤ ਦੱਸੀ। ਬੈਰਾਗ ਹੈ ਦਾਤੇ ਦੀ ਮੇਹਰ, ਆਪਣੀ ਕਮਾਈ ਨਹੀਂ। ਕਿਵੇਂ ਬੈਰਾਗ ਪੈਦਾ ਹੋਇਆ ? ਪਹਿਲਾ ਬਚਨ ਹੈ-

*ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ॥*
*ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥*

(ਅੰਗ ੫੦)

ਕਦੀ ਇਕਾਂਤ ਵਿਚ ਬੈਠ ਕੇ ਆਪਣੇ ਸਰੀਰ ਨਾਲ ਇਹ ਗੱਲ ਕਰੀਏ। ਹੁਣ ਸਤਿਗੁਰੂ ਨੇ ਆਪੇ ਨਾਲ ਗੱਲ ਕੀਤੀ ਹੈ, ਇਹ ਦੂਜੇ ਲਈ ਉਪਦੇਸ਼ ਨਹੀਂ ਕਰ ਰਹੇ। ਉੱਨੀ ਦੇਰ ਤੱਕ

ਕਾਇਆ ਤੂੰ ਸੁੱਖੀ ਹੈਂ ਜਿੰਨੀ ਦੇਰ ਤੱਕ ਸੁਹੇਲੀ ਹੈਂ। ਜਿਸ ਅੰਦਰ ਆਤਮਾ ਸਾਥੀ ਹੈ ਅਤੇ ਉਨੀ ਦੇਰ ਤੱਕ ਹੀ ਤੂੰ ਸੁਹੇਲੀ ਹੈਂ। ਜਿਸ ਦਿਨ ਅੰਦਰ ਵਾਲਾ ਆਤਮਾ ਛੱਡ ਕੇ ਚੱਲਾ ਗਿਆ ਤਾਂ ਅੱਜ ਤੇਰੇ ਸਰੀਰ ਨੂੰ ਦੇਖਕੇ ਲੋਕ ਅਦਬ ਕਰਦੇ ਹਨ, ਅੱਜ ਤੇਰੇ ਸੁਹੱਪਣ ਨੂੰ ਦੇਖਕੇ ਲੋਕ ਬਿਸਮਾਦ ਵਿਚ ਜਾਂਦੇ ਹਨ, ਪਰ ਹੇ ਮੇਰੇ ਮਨਾ! ਕਦੀ ਤੇਰੇ ਅੰਦਰ ਇਸ ਚੀਜ਼ ਨੂੰ ਦੇਖ ਕੇ ਹੀ ਬੈਰਾਗ ਆ ਜਾਏ ਕਿ ਜੀਊਂਦਿਆਂ ਆਤਮਾ ਨਾਲ ਹੈ ਤੇ ਸੁੱਖੀ ਹੈ, ਜਿਸ ਦਿਨ ਤੈਨੂੰ ਆਤਮਾ ਛੱਡ ਕੇ ਚਲਾ ਗਿਆ, ਉਸ ਦਿਨ ਤੂੰ ਮਿੱਟੀ ਵਿਚ ਰੁੱਲ ਜਾਣਾ ਹੈ। ਮਿੱਟੀ ਵਿਚ ਰੁੱਲਣ ਵਾਲੀਏ ਕਾਇਆ! ਕਦੀ ਤੇਰੇ ਅੰਦਰ ਬੈਰਾਗ ਨਹੀਂ ਪੈਦਾ ਹੋਇਆ?

ਭਰਥਰੀ ਦੇ ਅੰਦਰ ਬੈਰਾਗ ਪੈਦਾ ਹੋਇਆ, ਕਿਉਂਕਿ ਉਸਦੀ ਰਾਣੀ ਨੇ ਉਸ ਦੇ ਨਾਲ ਬੇਵਫ਼ਾਈ ਕੀਤੀ। ਉਸ ਬੈਰਾਗ ਦੇ ਅੰਦਰ ਉਹ ਸਭ ਕੁਝ ਛੱਡ ਕੇ ਚਲਾ ਗਿਆ। ਹਜ਼ੂਰ ਨੇ ਇਥੇ ਨਾਸ਼ਵੰਤਾ ਦੀ ਗੱਲ ਕੀਤੀ, ਪਰ ਨਾਲ ਕਹਿ ਦਿੱਤਾ ਕਿ ਇਕੱਲਾ ਬੈਰਾਗ ਕਹਿ ਕੇ ਸੰਸਾਰ ਨੂੰ ਛੱਡ ਕੇ ਗੱਲ ਨਹੀਂ ਬਣਨੀ। ਬੈਰਾਗ ਪੈਦਾ ਹੋਵੇ, ਪਰ ਵਾਹਿਗੁਰੂ ਮੇਹਰ ਕਰੇ, ਬੈਰਾਗ ਦੇ ਨਾਲ ਤੇਰੇ ਅੰਦਰ ਅਨੁਰਾਗ ਵੀ ਪੈਦਾ ਹੋ ਜਾਏ। ਤਿੰਨ ਸ਼ਬਦ ਗੁਰਬਾਣੀ ਵਿਚ ਚੇਤੇ ਰੱਖਿਉ – ਇਕ ਤਿਆਗ, ਦੂਜਾ ਬੈਰਾਗ ਤੇ ਤੀਜਾ ਅਨੁਰਾਗ। ਹਜ਼ੂਰ ਨੇ ਪਹਿਲਾ ਸ਼ਬਦ ਕਿਹਾ ਤਿਆਗ ਤੇ ਆਪਾਂ ਕੀ ਤਿਆਗਣਾ ਹੈ? ਕੀ ਸੰਸਾਰ ਦੇ ਜੀਆਂ, ਪਰਿਵਾਰ, ਕੰਮਕਾਰ ਨੂੰ ਤਿਆਗਣਾ ਹੈ? ਦੂਜਾ ਸ਼ਬਦ ਕਿਹਾ ਬੈਰਾਗ ਤੇ ਤੀਜਾ ਕਿਹਾ ਅਨੁਰਾਗ। ਕਦੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਦਰਸ਼ਨ ਕਰੀਏ ਕਿ ਕੀ ਤਿਆਗੀਏ? ਕਿਸ ਚੀਜ਼ ਦਾ ਬੈਰਾਗ ਹੋਵੇ ਤੇ ਕਿਹੜਾ ਅਨੁਰਾਗ ਸਾਡੇ ਮਨ ਵਿਚ ਪੈਦਾ ਹੋਵੇ? ਹਜ਼ੂਰ ਨੇ ਬਚਨ ਕੀਤਾ–

*ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥*
*ਧੰਨੁ ਸੁ ਤੇਰਾ ਥਾਨੁ॥*

ਅਗਲਾ ਬਚਨ ਹੈ–

*ਜਿਚਰੁ ਵਸਿਆ ਕੰਤੁ ਘਰਿ*

ਕੰਤ ਦਾ ਅੱਖਰੀ ਅਰਥ ਇਥੇ ਮਾਲਕ ਕਰਾਂਗੇ, ਖਸਮ ਕਰਾਂਗੇ, ਸਾਈਂ ਕਰਾਂਗੇ, ਪਰ ਇਸਦਾ ਭਾਵ ਅਰਥ ਕਰਾਂਗੇ ਆਤਮਾ। ਕਹਿੰਦੇ ਹਨ, ਹੇ ਕਾਇਆ! ਜਿੰਨੀ ਦੇਰ ਤੱਕ ਤੇਰੇ ਅੰਦਰ ਆਤਮਾ ਕੰਤ ਵੱਸਿਆ ਹੈ, ਉੱਨੀ ਦੇਰ ਤੱਕ ਸਾਰੇ ਤੈਨੂੰ ਜੀ ਜੀ ਕਹਿਣਗੇ ਤੇ ਐ ਭੋਲੀ ਕਾਇਆ! ਜਿਸ ਦਿਨ ਅੰਦਰੋਂ ਕੰਤ ਚਲਾ ਗਿਆ, ਜੀ ਜੀ ਕਹਿਣ ਵਾਲੇ ਮੋਢਾ ਲਾ ਕੇ ਤੈਨੂੰ ਅੱਗ ਦੀਆਂ ਲਾਟਾਂ ਤੱਕ ਲੈ ਜਾਣਗੇ। ਕਦੀ ਤੇਰੇ ਮਨ ਵਿਚ ਇਸ ਚੀਜ਼ ਨੂੰ ਦੇਖਕੇ ਬੈਰਾਗ ਨਹੀਂ ਪੈਦਾ ਹੋਇਆ।

*ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭ ਕਹਾਤਿ॥*
*ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ॥*

ਜਿਸ ਦਿਨ ਆਤਮਾ ਉੱਠ ਕੇ ਚਲਾ ਗਿਆ, ਉਸ ਦਿਨ ਤੇਰੀ ਕਿਸੇ ਨੇ ਬਾਤ ਨਹੀਂ ਪੁੱਛਣੀ। ਇਹ ਹੈ ਗੁਰਮਤਿ ਦਾ ਬੈਰਾਗ ਕਿ ਨਾਸ਼ਵਾਨਤਾ ਨੂੰ ਦੇਖਕੇ ਉਸ ਸਥਿਰ ਰਹਿਣ ਵਾਲੇ ਦੀ ਯਾਦ ਆ ਜਾਏ।

ਆਮ ਤੌਰ 'ਤੇ ਜਦੋਂ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਪੜ੍ਹੀ ਜਾਂਦੀ ਹੈ ਤਾਂ ਇਹ ਸ਼ਬਦ ਅਸੀਂ ਅਕਸਰ ਕਹਿੰਦੇ ਹਾਂ ਕਿ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਬੈਰਾਗਮਈ ਹੈ। ਗੁਰਮੁਖੋ ! 59 ਸ਼ਬਦ ਨੇ ਮੇਰੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ। 57 ਸਲੋਕ ਹਨ। 15 ਰਾਗਾਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ ਮੇਰੇ ਗੁਰੂ ਤੇਗ਼ ਬਹਾਦਰ ਜੀ ਦੀ। 59 ਸ਼ਬਦ ਪੜ੍ਹੋ। ਸਭ ਤੋਂ ਵਿਲੱਖਣਤਾ ਇਹ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦੇ ਜਿੰਨੇ ਵੀ ਸ਼ਬਦ ਹਨ, ਹਰ ਸ਼ਬਦ ਦੀ ਪਹਿਲੀ ਤੁੱਕ ਹੀ ਰਹਾਉ ਦੀ ਤੁੱਕ ਹੈ। ਹੁਣ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਇਕੱਲਾ ਬੈਰਾਗ ਨਹੀਂ। ਅਸੀਂ ਸ਼ਬਦ ਕਹਿ ਦਿੰਦੇ ਹਾਂ ਬੈਰਾਗਮਈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਸ੍ਰੀ ਰਾਗ ਵਿਚ ਕੋਈ ਸ਼ਬਦ ਨਹੀਂ। ਗੁਰੂ ਤੇਗ਼ ਬਹਾਦਰ ਜੀ ਦਾ ਮਾਝ ਰਾਗ ਵਿਚ ਕੋਈ ਸ਼ਬਦ ਨਹੀਂ। ਪਹਿਲਾ ਸ਼ਬਦ ਗੁਰੂ ਤੇਗ਼ ਬਹਾਦਰ ਜੀ ਦਾ ਗੁਰੂ ਗ੍ਰੰਥ ਸਾਹਿਬ ਦੇ ਗਉੜੀ ਰਾਗ ਵਿਚ ਆਉਂਦਾ ਹੈ। ਪਹਿਲਾ ਸ਼ਬਦ ਪੜ੍ਹਿਉ ਤੇ ਅਖ਼ੀਰਲਾ ਸਲੋਕ ਪੜ੍ਹਿਉ ਤੇ ਮੈਂ ਸੋਚਦਾ ਹਾਂ ਕਿ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਅਸੀਂ ਜ਼ਿਆਦਾ ਨਹੀਂ, ਸਿਰਫ਼ ਤੇਰੇ ਬਚਨਾਂ ਦੀਆਂ ਦੋ ਤੁੱਕਾਂ ਜ਼ਿੰਦਗੀ ਵਿਚ ਵਸਾ ਲਈਏ ਤਾਂ ਸਾਨੂੰ ਸਮਝ ਪੈ ਜਾਏ ਕਿ ਗੁਰੂ ਤੇਗ਼ ਬਹਾਦਰ ਜੀ ਦਾ ਬੈਰਾਗ ਅਤੇ ਅਨੁਰਾਗ ਕੀ ਹੈ। ਗਉੜੀ ਰਾਗ ਵਿਚ ਪਹਿਲਾਂ ਗੁਰੂ ਜੀ ਨੇ ਤਿਆਗ ਦੀ ਗੱਲ ਕੀਤੀ ਤੇ ਜਦੋਂ ਅਖ਼ੀਰ 'ਤੇ ਚਲੇ ਗਏ ਤਾਂ ਕਹਿਣ ਲੱਗੇ, ਇਸ ਚੀਜ਼ ਨੂੰ ਤਿਆਗ ਦੇਈਂ ਤੇ ਇਸ ਚੀਜ਼ ਨੂੰ ਆਪਣੇ ਹਿਰਦੇ ਵਿਚ ਫੜ ਲਈਂ, ਕਿਉਂਕਿ ਤਿਆਗਾਂਗੇ ਤਾਂ ਫੜਿਆ ਜਾਏਗਾ। ਭਾਂਡਾ ਭਰਿਆ ਹੋਵੇ ਤੇ ਉਸਦੇ ਵਿਚ ਕੋਈ ਹੋਰ ਚੀਜ਼ ਪਾਉ ਤਾਂ ਭਰੇ ਹੋਏ ਭਾਂਡੇ ਵਿਚ ਕਿਵੇਂ ਸਮਾਏਗੀ ?

*ਵਸਤੂ ਅੰਦਰਿ ਵਸਤੁ ਸਮਾਵੈ॥*

ਪਰ ਤਾਂ ਜੇ-

*ਦੂਜੀ ਹੋਵੈ ਪਾਸਿ॥*

(ਅੰਗ ੪੭੪)

ਜੇ ਪਹਿਲੀ ਵਸਤੂ ਨੂੰ ਕੱਢਾਂਗੇ ਤੇ ਭਾਂਡਾ ਖ਼ਾਲੀ ਕਰਕੇ ਹੀ ਕੋਈ ਦੂਜੀ ਚੀਜ਼ ਸਮਾਈ ਜਾਏਗੀ। ਭਰਿਆਂ ਨੂੰ ਭਰਨ ਦਾ ਯਤਨ ਕਰੀਏ ਤਾਂ ਭਰਿਆਂ ਵਿਚ ਕਦੀ ਹੋਰ ਚੀਜ਼ਾਂ ਨਹੀਂ ਸਮਾਉਂਦੀਆਂ। ਗੁਰੂ ਤੇਗ਼ ਬਹਾਦਰ ਜੀ ਪਹਿਲਾਂ ਅੰਦਰ ਖ਼ਾਲੀ ਕਰਦੇ ਹਨ। ਬਾਣੀ ਵਿਚੋਂ ਦੇਖੀਏ ਕਿ ਤਿਆਗੀਏ ਕੀ ? ਗੁਰੂ ਤੇਗ਼ ਬਹਾਦਰ ਜੀ ਨੇ ਪਹਿਲਾ ਬਚਨ ਕੀਤਾ-

*ਸਾਧੋ ਮਨ ਕਾ ਮਾਨੁ ਤਿਆਗਉ॥*

(ਅੰਗ ੨੧੯)

ਇਹ ਹੈ ਤਿਆਗ। ਹੁਣ ਜਦੋਂ ਅਸੀਂ ਅੰਤ 'ਤੇ ਜਾਂਦੇ ਹਾਂ ਤਾਂ ਉਥੇ ਤਿਆਗਣਾ ਨਹੀਂ ਕਿਹਾ, ਕਹਿਣ ਲੱਗੇ ਮੈਂ ਤੈਨੂੰ ਪਹਿਲਾਂ ਕਹਿ ਆਇਆ ਹਾਂ, ਮਾਨ ਤਿਆਗ ਦੇ ਤੇ ਇਕ ਕੰਮ ਕਰ ਲੈ, ਰਾਮ ਨਾਮ ਨੂੰ ਆਪਣੇ ਹਿਰਦੇ ਵਿਚ ਵਸਾ ਲੈ।

*ਰਾਮ ਨਾਮੁ ਉਰ ਮੈ ਗਹਿਓ*

(ਅੰਗ ੧੪੨੯)

ਤਿਆਗਣ ਦਾ ਅਰਥ ਹੈ ਛੱਡਣਾ ਤੇ ਗਹਿਓ ਦਾ ਅਰਥ ਹੈ ਫੜਨਾ। ਮਾਨ ਨੂੰ ਤਿਆਗ ਦੇ ਅਤੇ ਜੇ ਜ਼ਿੰਦਗੀ ਵਿਚ ਕੁਝ ਖੱਟਣਾ ਹੈ ਤਾਂ ਨਾਮ ਨੂੰ ਘੁੱਟ ਕੇ ਫੜ ਲੈ। ਬਾਣੀ ਪੜ੍ਹਨ ਵਾਲਿਆਂ ਨੂੰ ਪਤਾ ਹੈ ਕਿ ਮਾਨ ਅਸੀਂ ਦੋ ਅੱਖਰਾਂ ਨਾਲ ਲਿਖਦੇ ਹਾਂ। ਜਦੋਂ ਮਾਨ ਲਿਖਿਆ ਜਾਂਦਾ ਹੈ ਤਾਂ ਮਮੇ ਨੂੰ ਕੰਨਾ ਤੇ ਨ ਮਾਨ ਤੇ ਜਦੋਂ ਨਾਮ ਲਿਖਿਆ ਜਾਣਾ ਹੈ ਤਾਂ ਅੱਖਰ ਇਹੀ ਲੱਗਣੇ ਹਨ। ਜੇ ਨਾਮ ਪਲਟ ਜਾਏ ਤਾਂ ਮਾਨ ਬਣ ਜਾਂਦਾ ਹੈ ਅਤੇ ਜੇ ਮਾਨ ਪਲਟ ਜਾਏ ਤਾਂ ਨਾਮ ਬਣ ਜਾਂਦਾ ਹੈ। 'ਮੈਂ' ਚਲੀ ਜਾਏ ਤਾਂ 'ਤੂੰ' ਆ ਜਾਂਦੀ ਹੈ। ਜਿਥੇ 'ਤੂੰ' ਚਲੀ ਜਾਏ ਉਥੇ ਕੇਵਲ 'ਮੈਂ' ਰਹਿ ਜਾਂਦੀ ਹੈ। ਹਜ਼ੂਰ ਕਹਿੰਦੇ ਹਨ ਕਿ ਮਾਨ ਨੂੰ ਤਿਆਗ ਦੇ। ਮਾਨ ਨੂੰ ਪਲਟ ਕੇ ਨਾਮ ਬਣਾ ਲੈ। ਜਦੋਂ ਭਾਂਡਾ ਖ਼ਾਲੀ ਹੋਵੇ, ਮਾਨ ਚਲਾ ਜਾਏ ਤਾਂ ਹਿਰਦੇ ਵਿਚ ਨਾਮ ਆ ਜਾਏ। ਸਾਹਿਬ ਨੇ ਬਖ਼ਸ਼ਿਸ਼ ਕੀਤੀ-

*ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ ਰਹਾਉ॥*

ਇਹ ਤਿਆਗ ਹੈ। ਅਗਲਾ ਬਚਨ ਹੈ-

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥ ੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥*

(ਅੰਗ ੨੧੯)

ਕਿਸੇ ਗੁਰਮੁਖ ਟਾਵੇਂ ਟਾਵੇਂ ਨੇ ਜਾਣਿਆ ਹੈ ਜਿਸਦੇ ਅੰਦਰ ਹਿਰਦੇ ਵਿਚ ਬੈਰਾਗ ਪੈਦਾ ਹੋ ਜਾਏ। ਦੇਖੋ ਗੁਰਮੁਖੋ ! ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨ ਪੜ੍ਹਦੇ ਹਾਂ। ਜਦੋਂ ਸਿਮਰਨ ਵਿਚ ਮਨ ਨਹੀਂ ਲੱਗਦਾ ਤਾਂ ਕਿਵੇਂ ਬੈਰਾਗ ਆਵੇ ?

ਇਕ ਵਿਦਵਾਨ ਦੇ ਮੈਂ ਬੜੇ ਸੋਹਣੇ ਬਚਨ ਪੜ੍ਹੇ। ਉਹ ਕਹਿੰਦਾ ਹੈ ਕਿ ਜਦੋਂ ਮੈਂ ਸਵੇਰੇ ਅੰਮ੍ਰਿਤ ਵੇਲੇ ਉੱਠਦਾ ਹਾਂ, ਮੰਨ ਲਉ ਮੇਰੀ ਮੌਤ ਹੋ ਚੁੱਕੀ ਹੈ। ਮੇਰੇ ਸਰੀਰ ਦੇ ਉੱਤੇ ਚਿੱਟੇ ਬਸਤਰ ਪਾ ਦਿੱਤੇ ਹਨ। ਰੋਂਦੇ ਧੋਂਦੇ ਜ਼ਰੂਰ ਹਨ। ਮਨ ਨੂੰ ਪੁੱਛੀਏ ਮਨਾ ! ਜਿਸ ਘਰ ਨੂੰ ਤੂੰ

ਇੰਨੀ ਮਿਹਨਤ ਕਰਕੇ ਬਣਾਇਆ, ਮੌਤ ਵੇਲੇ ਤੇਰਾ ਇਸ਼ਨਾਨ ਘਰ ਦੇ ਕਰਾਉਂਦੇ ਪਏ ਹਨ, ਪਰ ਤੇਰੇ ਤਨ ਦਾ ਪਾਣੀ ਵੀ ਉਹ ਨਾਲੀ ਵਿਚ ਜਾਣ ਨਹੀਂ ਦਿੰਦੇ ਪਏ। ਇਸ਼ਨਾਨ ਕਰਾ ਦਿੱਤਾ ਤੇ ਜਿਹੜੇ ਰੇਸ਼ਮੀ ਕੱਪੜੇ ਸਨ, ਉਹ ਨਹੀਂ, ਤੈਨੂੰ ਟਾਕੀਆਂ ਨਾਲ ਬੰਨ੍ਹ ਕੇ ਅਰਥੀ ਬਣਾ ਦਿੱਤੀ ਤੇ ਜਿਨ੍ਹਾਂ ਭਰਾਵਾਂ ਨੂੰ ਤੂੰ ਕਹਿੰਦਾ ਸੀ ਮੇਰੀਆਂ ਬਾਹਾਂ ਹਨ, ਦੁੱਖ ਵੇਲੇ ਬਾਹਾਂ ਮੇਰਾ ਸਾਥ ਦੇਣਗੀਆਂ, ਆ ਦੇਖ ਮਨਾ, ਆਪਣੇ ਭਰਾਵਾਂ ਬਾਹਾਂ ਨੇ ਹੀ ਆਪਣੀਆਂ ਬਾਹਾਂ 'ਤੇ, ਤੈਨੂੰ ਆਪਣੇ ਮੋਢਿਆਂ 'ਤੇ ਚੁੱਕ ਲਿਆ। ਤੁਰਨ ਲੱਗਿਆਂ ਪਹਿਲਾ ਸ਼ਬਦ ਉਹਨਾਂ ਕਿਹਾ ਸਤਿਨਾਮ ਵਾਹਿਗੁਰੂ। ਹਿੰਦੂ ਵੀਰ ਅਰਥੀ ਚੁੱਕਦੇ ਹਨ ਤਾਂ ਉਹ ਸ਼ਬਦ ਕਹਿੰਦੇ ਹਨ ਰਾਮ ਨਾਮ ਸੱਤ ਹੈ। ਬਸ ਉਥੇ ਤੂੰ ਇਕ ਖਿਨ ਰੁੱਕ ਜਾਈਂ ਕਿ ਤੂੰ 100 ਸਾਲ ਪੂਰਾ ਜ਼ੋਰ ਲਾਇਆ ਕਿ ਮੇਰਾ ਨਾਮ ਬਣੇ। ਤੇਰੇ ਮਰਨ ਦੀ ਦੇਰ ਸੀ ਕਿ ਤੇਰੇ ਘਰਦਿਆਂ ਨੇ ਨਹੀਂ ਕਿਹਾ ਸਰਦਾਰ ਜੀ ਵਾਹਿਗੁਰੂ, ਇਕੋ ਦੱਮ ਉਹਨਾਂ ਕਿਹਾ ਛੱਡੋ ਪਰ੍ਹਾਂ ਇਹ ਤਾਂ ਮਰ ਗਿਆ ਹੈ, ਸਤਿਨਾਮ ਵਾਹਿਗੁਰੂ। ਵਾਹਿਗੁਰੂ ਹੀ ਸੱਤ ਹੈ। ਹਿੰਦੂ ਵੀਰ ਸਾਰੀ ਜ਼ਿੰਦਗੀ ਨਾਮ ਬਣਾਉਂਦਾ ਰਿਹਾ, ਪਰ ਜਿਸ ਦਿਨ ਮੌਤ ਹੋਈ, ਉਸ ਦਿਨ ਕਿਸੇ ਨੇ ਇਹ ਨਹੀਂ ਕਿਹਾ ਕਿ ਫਲਾਨਾ ਸੇਠ ਜੀ ਸੱਤ ਹੈ, ਅਰਥੀ ਚੁੱਕਦਿਆਂ ਕਹਿੰਦੇ ਹਨ- ਰਾਮ ਨਾਮ ਸੱਤ ਹੈ। ਮਨਾ ! ਤੂੰ ਇਕ ਗੱਲ ਚੇਤੇ ਰੱਖ ਲਈਂ। ਦੂਜਿਆਂ ਨੇ ਤੇਰੇ ਨਾਮ ਨੂੰ ਕੀ ਲੈਣਾ ਹੈ, ਅਰਥੀ ਚੁੱਕਦਿਆਂ ਤਾਂ ਤੇਰੇ ਘਰ ਦੇ ਹੀ ਤੇਰਾ ਨਾਮ ਭੁੱਲ ਗਏ। ਅੰਦਰ ਬੈਰਾਗ ਪੈਦਾ ਹੋ ਜਾਏ। ਅਰਥੀ ਚੁੱਕ ਕੇ ਚੱਲ ਪਏ ਹਨ। ਰੋਏ ਤੇਰੇ ਨਾਲ ਸਾਰੇ ਹਨ। ਹੁਣ ਦੇਖ ਤੂੰ ਜਿਸ ਸਰੀਰ ਨੂੰ ਇੰਨੇ ਚਾਵਾਂ ਨਾਲ ਪਾਲਿਆ, ਲੱਕੜਾਂ ਤੇਰੇ ਤਨ ਦੇ ਉੱਤੇ ਜੜ੍ਹ ਦਿੱਤੀਆਂ ਹਨ ਤੇ ਪਿਆਰਿਆ ! ਕਿਸੇ ਆਪਣੇ ਨੇ ਤੇਰੇ ਚਾਰ ਚੁਫੇਰੇ ਪ੍ਰਕਰਮਾ ਕੀਤੀ। ਆਪਣਿਆਂ ਨੇ ਤੈਨੂੰ ਲਾਂਬੂ ਲਾਇਆ। ਜਦੋਂ ਅੱਗ ਦੇ ਭਾਂਬੜ ਬਲੇ, ਜਿਹੜੇ ਸਰੀਰ ਦੇ ਨਾਲ ਉੱਤੇ ਡਿੱਗਦੇ ਸਨ, ਅੱਗ ਦਾ ਭਾਂਬੜ ਬਲਿਆ ਤੇ ਇਕ ਨੇ ਖਲੋ ਕੇ ਕਹਿ ਦਿੱਤਾ ਕਿ ਲਾਟਾਂ ਤੇਜ਼ ਹੋ ਗਈਆਂ ਹਨ, ਹੁਣ ਥੋੜਾ ਥੋੜਾ ਦੂਰ ਹੋ ਜਾਉ। ਮਨਾ ! ਕੀ ਇਹ ਤੇਰੇ ਆਪਣੇ ਹਨ ? ਜਦੋਂ ਪੂਰੀ ਤਰ੍ਹਾਂ ਤੂੰ ਮੱਚ ਗਿਆ ਉਸ ਵੇਲੇ ਸਾਰੇ ਕਹਿਣ ਲੱਗੇ ਕਿ ਚਲੋ ਹੁਣ ਸੋਹਿਲਾ ਸਾਹਿਬ ਦਾ ਪਾਠ ਕਰੋ, ਅਸੀਂ ਘਰ ਨੂੰ ਚੱਲੀਏ। ਜਦੋਂ ਸਾਰੇ ਘਰ ਨੂੰ ਚਲੇ ਗਏ ਤਾਂ ਸ਼ਾਮ ਨੂੰ ਜਦੋਂ ਤੇਰੀ ਚਿੱਖਾ ਠੰਢੀ ਹੋ ਗਈ ਤੇ ਰਹਿ ਗਈ ਕੇਵਲ ਇਕ ਨਿੱਕੀ ਜਿਹੀ ਰਾਖ ਦੀ ਢੇਰੀ। ਸਵੇਰੇ ਆਉਣਗੇ ਪੋਟਲੀ ਵਿਚ ਪਾ ਕੇ ਕਿਸੇ ਪਾਣੀ ਵਿਚ ਪ੍ਰਵਾਹ ਕਰ ਦੇਣਗੇ। ਬਸ ਇੰਨੀ ਕੁ ਤੇਰੀ ਹਸਤੀ ਹੈ।

ਕਦੀ ਪੜ੍ਹੋ ਗੁਰੂ ਤੇਗ਼ ਬਹਾਦਰ ਜੀ ਦੇ ਬਚਨ—

*ਜਗਤ ਮੈ ਝੂਠੀ ਦੇਖੀ ਪ੍ਰੀਤ॥*

*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥ ਰਹਾਉ॥*

*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥*

*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤ॥ ੧॥*

*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*

ਹੁਣ ਇਥੋਂ ਤੱਕ ਸੀ ਬੈਰਾਗ। ਇਕੱਲਾ ਬੈਰਾਗ ਨਹੀਂ, ਅੱਗੇ ਅਨੁਰਾਗ ਹੈ-

*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥ ੨॥*

(ਅੰਗ ੫੩੬)

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੱਜ ਦੇ ਜਿਹੜੇ ਰਹਾਉ ਦੇ ਅੰਮ੍ਰਿਤ ਬਚਨ ਹਨ, ਸਰਵਨ ਕਰੋ।

*ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ॥*

ਹੇ ਮੇਰੀ ਮਾਂ ! ਮੇਰੇ ਅੰਦਰ ਨੂੰ ਸ਼ਬਦ ਨੇ ਵਿੰਨ੍ਹ ਦਿੱਤਾ ਹੈ। ਜਦੋਂ ਅੰਦਰ ਨੂੰ ਸ਼ਬਦ ਵਿੰਨ੍ਹ ਦੇਵੇ ਉਦੋਂ ਫਿਰ ਮਨ ਬੈਰਾਗ ਵਿਚ ਆ ਗਿਆ।

*ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ॥ ਰਹਾਉ॥*

ਬੈਰਾਗੀ ਦੋ ਘੜੀਆਂ ਅੱਖਾਂ ਵਿਚੋਂ ਨੀਰ ਕੱਢ ਕੇ ਬਾਹਰ ਨਹੀਂ ਜਾਂਦਾ। ਗੁਰੂ ਕੋਲ ਆਏ, ਭਾਵਕਤਾ ਨਾਲ ਸ਼ਬਦ ਸੁਣੇ ਤੇ ਅੱਖਾਂ ਪੂੰਝ ਕੇ ਚਲੇ ਗਏ। ਕਦੀ ਸਟੀਲ ਦੇ ਗਿਲਾਸ ਵਿਚ ਠੰਢਾ ਪਾਣੀ ਪਾ ਕੇ ਦੇਖਿਉ, ਬੂੰਦਾਂ ਤਾਂ ਉਸਦੇ ਬਾਹਰ ਵੀ ਆ ਜਾਂਦੀਆਂ ਹਨ, ਪਰ ਉਹ ਅਸਲ ਵਿਚ ਅੰਦਰੋਂ ਭਿੱਜਦਾ ਨਹੀਂ। ਗੁਰੂ ਘਰ ਦਾ ਬੈਰਾਗੀ ਕੌਣ ਹੈ ? ਉਹ ਗਿਲਾਸ ਦੀ ਤਰ੍ਹਾਂ ਬੈਰਾਗੀ ਨਹੀਂ, ਉਹ ਚਿਕਨੇ ਭਾਂਡੇ ਦੀ ਤਰ੍ਹਾਂ ਬੈਰਾਗੀ ਨਹੀਂ, ਉਹ ਬੈਰਾਗੀ ਹੈ ਜਿਵੇਂ ਨਿੰਮੀ ਨਿੰਮੀ ਕਣੀ ਦਾ ਮੀਂਹ ਪਏ ਤੇ ਧੁਰ ਅੰਦਰ ਰਚਿਆ ਜਾਏ। ਸਾਹਿਬ ਕਹਿਣ ਲੱਗੇ ਕਿ ਬੈਰਾਗੀ ਨਿਰੰਤਰ ਗੁਰੂ ਗੁਰੂ ਸ਼ਬਦ ਦੀ ਕਮਾਈ ਕਰਦਾ ਹੈ ਤੇ ਕੋਈ ਸਮਾਂ ਅਜਿਹਾ ਨਹੀਂ ਜਦੋਂ ਬੈਰਾਗੀ ਦੇ ਅੰਦਰੋਂ ਨਾਮ ਵਿਸਰਦਾ ਹੋਵੇ।

ਇਥੇ ਵੀ ਇਕ ਪ੍ਰਸ਼ਨ ਹੈ ਕਿ ਸਦਾ ਨਾਮ ਕਿਵੇਂ ਚੱਲਦਾ ਰਹਿੰਦਾ ਹੈ ? ਗੁਰਮੁਖੋ ! ਕਬੀਰ ਜੀ ਨੇ ਇਕ ਤੁੱਕ ਕਹੀ ਹੈ ਕਿ ਸਾਡੇ ਸੁਆਸ ਕਿਥੋਂ ਚੱਲਦੇ ਹਨ ? ਨਾਭੀ ਸਾਡਾ ਜੀਵਨ ਸੀ। ਨਾਭੀ ਵਿਚੋਂ ਮਾਂ ਨੇ ਸਾਨੂੰ ਖ਼ੁਰਾਕ ਦਿੱਤੀ। ਸਿਆਣੇ ਲੋਕ ਤਾਂ ਕਹਿ ਦਿੰਦੇ ਹਨ ਕਿ ਨਾਭੀ ਵਿਚ ਸੁਆਸਾਂ ਦੀ ਬੱਝੀ ਹੋਈ ਗੰਢ ਮੌਤ ਤੋਂ ਛੇ ਮਹੀਨੇ ਪਹਿਲਾਂ ਖੁੱਲ੍ਹ ਜਾਂਦੀ ਹੈ। ਨਿਰੰਤਰ ਬਾਣੀ ਕੀ ਹੈ ? ਵੈਸੇ ਚਾਰ ਬਾਣੀਆਂ ਮੰਨੀਆਂ ਗਈਆਂ ਹਨ। ਮਦਮਾ, ਬੈਖਰੀ, ਬਸੰਤੀ ਤੇ ਪਰ੍ਹਾ। ਗੁਰਮੁਖੋ ! ਜਿਹੜੇ ਦਿਨ ਰਾਤ ਜੱਪਦੇ ਹਨ, ਉਹਨਾਂ ਦੇ ਸੁਆਸਾਂ ਵਿਚ ਨਾਮ ਇਕ-ਮਿੱਕ ਹੋ ਜਾਂਦਾ ਹੈ। ਕਦੀ ਕਿਸੇ ਨੇ ਕਿਹਾ ਕਿ ਮੈਂ ਸੌਣਾ ਹੈ ਤੇ ਮੇਰੇ ਸਾਹ ਤੂੰ ਲੈ ਲਈਂ ? ਸੁੱਤਿਆਂ ਵੀ ਸੁਆਸ ਚੱਲਣਗੇ। ਜਿੰਨੀ ਦੇਰ ਜੀਉਂਦੇ ਹਾਂ, ਜੇ ਬਿਨਾਂ ਤਰੱਦਦ ਕਰਨ ਤੋਂ ਸੁਆਸ ਚੱਲਦੇ ਹਨ ਤਾਂ ਜਿਸਦੇ ਅੰਦਰ ਨਾਮ ਰੱਚ ਜਾਏ, ਸੱਚ ਜਾਣੋ, ਉਸਦੇ ਸੁਆਸ ਹੀ ਨਾਮ ਹੋ ਜਾਂਦੇ ਹਨ। ਬਾਬਾ ਜੀ ਨੇ ਕਿਹਾ-

*ਸਾਸਿ ਸਾਸਿ ਸਿਮਰਹੁ ਗੋਬਿੰਦ॥* (ਸੁਖਮਨੀ ਸਾਹਿਬ)

ਇਹ ਕੇਵਲ ਕਹਿਣ ਮਾਤਰ ਨਹੀਂ-

*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*

(ਅੰਗ ੩੦੫)

ਕਬੀਰ ਜੀ ਨੇ ਇਕ ਬਚਨ ਕਿਹਾ। ਲੋਕਾਂ ਪੁੱਛਿਆ ਕਿ ਤੂੰ ਸਾਡੀ ਤਰ੍ਹਾਂ ਬੈਠ ਕੇ ਨਹੀਂ ਰਾਮ ਰਾਮ ਕਰਦਾ। ਨਾ ਪੂਜਾ, ਨਾ ਚਿੰਨ੍ਹ ਕੋਈ ? ਉਹ ਕਹਿਣ ਲੱਗੇ, ਗੱਲ ਇਹ ਹੈ ਕਿ ਜਿਥੋਂ ਸਾਹ ਨਿਕਲਦੇ ਹਨ ਨਾਭੀ ਵਿਚੋਂ, ਅਸੀਂ ਉਥੇ ਬ੍ਰਹਮ-ਗਿਆਨ ਟਿਕਾਅ ਦਿੱਤਾ ਹੈ। ਪਿਆਰਿਉ ! ਜਿਥੋਂ ਸੁਆਸ ਚੱਲਦੇ ਹਨ ਜੇ ਉਥੇ ਨਾਮ ਟਿੱਕ ਜਾਏ ਤਾਂ ਇਹ ਹੈ-

*ਅੰਤਰਿ ਜੋਤਿ ਨਿਰੰਤਰਿ ਬਾਣੀ*

ਕਹਿਣ ਲੱਗੇ ਆਪਣੀ ਅੰਦਰ ਵਾਲੀ ਜੋ ਲਿਵ ਹੈ ਉਹ ਸੱਚੇ ਸਾਹਿਬ ਨਾਲ ਜੋੜ ਦਿੱਤੀ ਹੈ।

ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ॥

ੴ ਸਤਿਗੁਰ ਪ੍ਰਸਾਦਿ॥

ਸੋਰਠਿ ਰਾਗ ਹੈ। ਮਹਲਾ ੧ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤਾ ਹੈ। ਘਰੁ ੧ ਵਿਚ ਹੀ ਗਾਉਣ ਦੀ ਗੱਲ ਕੀਤੀ ਗਈ ਹੈ। ਅਸਟਪਦੀਆ ਦਾ ਭਾਵ ਅੱਠ ਪਦੇ ਹਨ। ਚਉਤੁਕੀ ਦਾ ਅੱਖਰੀ ਅਰਥ ਹੈ ਇਕ-ਇਕ ਪਦੇ ਦੀਆਂ ਚਾਰ-ਚਾਰ ਤੁਕਾਂ ਹਨ। ਜਿਵੇਂ ਸੁਖਮਨੀ ਸਾਹਿਬ ਦੀਆਂ 24 ਅਸਟਪਦੀਆਂ ਹਨ ਰਹਾਉ ਦੀ ਤੁੱਕ ਨੂੰ ਤਿਆਗ ਕੇ। ਉਸਤੋਂ ਬਾਅਦ ਇਕ-ਇਕ ਪਦੇ ਵਿਚ ਦੱਸ-ਦੱਸ ਤੁੱਕਾਂ ਹਨ। ਗੁਰੂ ਨਾਨਕ ਸਾਹਿਬ ਨੇ ਅਸਟਪਦੀ ਉਚਾਰਨ ਕੀਤੀ। ਇਕ-ਇਕ ਪਦੇ ਦੀਆਂ ਚਾਰ-ਚਾਰ ਤੁੱਕਾਂ ਹਜ਼ੂਰ ਨੇ ਉਚਾਰੀਆਂ ਹਨ।

*ਦੁਬਿਧਾ ਨ ਪੜਉ ਹਰਿ ਬਿਨੁ ਹੋਰ ਨ ਪੂਜਉ ਮੜੈ ਮਸਾਣਿ ਨ ਜਾਈ॥*

ਧੰਨ ਗੁਰੂ ਨਾਨਕ ਸਾਹਿਬ ਆਰੰਭ ਵਿਚ ਕਹਿ ਰਹੇ ਹਨ ਕਿ ਮੈਂ ਦੁਬਿਧਾ ਵਿਚ ਨਹੀਂ ਪੈਂਦਾ। ਕਹਿਣ ਲੱਗੇ ਪ੍ਰਮਾਤਮਾ ਤੋਂ ਬਿਨਾਂ ਮੈਂ ਕਿਸੇ ਹੋਰ ਨੂੰ ਪੂਜਦਾ ਨਹੀਂ। ਲੋਕ ਮੜੀਆਂ ਤੇ ਮਸਾਣਾਂ 'ਤੇ ਦੀਵੇ ਬਾਲਦੇ ਹਨ ਤੇ ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਬਿਲਕੁਲ ਨਹੀਂ, ਮੈਂ ਦੁਬਿਧਾ ਵਿਚ ਨਹੀਂ ਪਿਆ। ਨਾ ਮੈਂ ਮੜੀਆਂ ਵਿਚ ਜਾਂਦਾ ਹਾਂ, ਨਾ ਮੈਂ ਮਸਾਣਾਂ ਨੂੰ ਪੂਜਦਾ ਹਾਂ। ਜਿਹੜੇ ਮੜੀਆਂ ਮਸਾਣਾਂ ਨੂੰ ਪੂਜਦੇ ਹਨ, ਅਸਲ ਵਿਚ ਉਹ ਕੂੜ ਕਿਰਿਆ ਕਰਮ ਪਏ ਕਰਦੇ ਹਨ।

*ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥*

ਲੋਕ ਤ੍ਰਿਸ਼ਨਾ ਦੇ ਮਾਰੇ ਕਈ ਵਾਰੀ ਆਪਣੇ ਇਸ਼ਟ ਨੂੰ ਛੱਡ ਜਾਂਦੇ ਹਨ। ਕਹਿੰਦੇ ਹਨ ਕਿ ਤ੍ਰਿਸ਼ਨਾ ਦੇ ਮੈਂ ਅਧੀਨ ਹੋ ਕੇ ਤੇਰੇ ਦਰ ਨੂੰ ਛੱਡ ਕੇ ਕਿਸੇ ਦੇ ਦਰ 'ਤੇ ਨਹੀਂ ਜਾਵਾਂਗਾ।

ਜਿਸ ਦਿਨ ਅੰਦਰ ਭੁੱਖ ਪੈਦਾ ਹੋਵੇਗੀ, ਤੇਰਾ ਨਾਮ ਮੇਰੀ ਦਵਾਈ ਹੈ। ਨਾਮ ਨਾਲ ਮੇਰੀ ਭੁੱਖ ਦੂਰ ਹੋਵੇਗੀ।

*ਘਰਿ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ॥*

ਇਕ ਸਰੀਰ ਘਰ ਹੈ, ਇਸ ਸਰੀਰ ਘਰ ਦੇ ਵਿਚ ਹਿਰਦਾ ਘਰ ਹੈ, ਉਸ ਹਿਰਦੇ ਘਰ ਦੇ ਵਿਚ ਮੇਰੇ ਸੁਆਮੀ ਦੇ ਦਰਸ਼ਨ ਗੁਰੂ ਨੇ ਕਰਾ ਦਿੱਤੇ। ਉਸ ਘਰ ਦੇ ਅੰਦਰੋਂ ਪਿਆਰੇ ਦੀ ਝਲਕ ਮਿਲੀ ਹੈ।

*ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ॥ ੧॥*

ਤੁਸੀਂ ਆਪ ਹੀ ਦਾਨੇ ਹੋ, ਆਪ ਹੀ ਬੀਨੇ ਹੋ। ਦਾਨਾ ਬੀਨਾ ਦਾ ਅਰਥ ਹੈ ਜਾਣਨ ਵਾਲਾ ਤੇ ਵੇਖਣ ਵਾਲਾ। ਤੁਸੀਂ ਸਾਡੇ ਅੰਦਰ ਨੂੰ ਜਾਣਦੇ ਹੋ। ਅਸੀਂ ਜਿੰਨਾ ਮਰਜ਼ੀ ਲੁੱਕ ਕੇ ਕੁਕਰਮ ਕਰੀਏ, ਤੁਸੀਂ ਦੇਖਦੇ ਵੀ ਪਏ ਹੋ। ਸੱਚੇ ਪਾਤਿਸ਼ਾਹ ! ਜਿਹੜੀ ਤੂੰ ਮੱਤ ਦਿੰਦਾ ਹੈਂ, ਉਹ ਹੀ ਮੱਤ ਸਾਨੂੰ ਮਿਲਦੀ ਹੈ।

*ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ॥*

ਜਿਹੜੇ ਬੈਰਾਗ ਕਰਦੇ ਪਏ ਹਨ, ਵੱਖ-ਵੱਖ ਆਪਣੇ ਢੰਗ ਨਾਲ ਪਰ ਗੁਰਮਤਿ ਦਾ ਬੈਰਾਗੀ ਉਹ ਹੈ ਜਿਹੜਾ ਪਿਆਰੇ ਵਾਹਿਗੁਰੂ ਖਸਮ ਜੀ ਨੂੰ ਭਾਅ ਜਾਏ।

*ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ॥*

ਜਿਸਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਟਿੱਕ ਗਿਆ, ਉਹ ਸਦਾ ਭੈਅ ਵਿਚ ਰਹਿੰਦਾ ਹੈ। ਬੈਰਾਗੀ ਉਹ ਹੈ ਜਿਹੜਾ ਸਤਿਗੁਰੂ ਦੀ ਦੱਸੀ ਹੋਈ ਕਾਰ ਕਮਾਉਂਦਾ ਹੈ।

*ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ॥*

ਇਕ ਪਰੀਪੂਰਨ ਪ੍ਰਮੇਸ਼ਰ ਨੂੰ ਚੇਤੇ ਕਰਦਾ ਹੈ। ਜਿੰਨਾ ਮਰਜ਼ੀ ਦੁੱਖ ਮੁਸੀਬਤ ਆ ਜਾਏ, ਮਨ ਨੂੰ ਡੋਲਣ ਨਹੀਂ ਦਿੰਦਾ ਤੇ ਜਿਹੜਾ ਭੌਂਦਾ ਹੋਇਆ ਮਨ ਹੈ, ਇਸਨੂੰ ਵਰਜ ਵਰਜ ਕੇ ਸ਼ਬਦ ਵਿਚ ਜੋੜਦਾ ਹੈ।

*ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ॥ ੨॥*

ਸਹਿਜ ਵਿਚ ਮਸਤ ਹੈ, ਨਾਮ ਵਿਚ ਰੰਗਿਆ ਹੋਇਆ ਹੈ ਤੇ ਸਦੀਵ ਕਾਲ ਲਈ ਸੱਚੇ ਪ੍ਰਮਾਤਮਾ ਦੇ ਗੁਣ ਗਾਉਂਦਾ ਹੈ।

*ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ॥*

ਜਿਹੜਾ ਮਨ ਪਵਣ ਦੀ ਤਰ੍ਹਾਂ ਅੱਤ ਦਾ ਚੰਚਲ ਹੈ, ਜੇਕਰ ਖਿਨ ਮਾਤਰ, ਥੋੜਾ ਜਿਹਾ ਸਮਾਂ ਵੀ ਟਿੱਕ ਗਿਆ ਤਾਂ ਨਾਮ ਦੀ ਬਖ਼ਸ਼ਿਸ਼ ਨਾਲ ਇਹ ਸੁੱਖ ਦਾ ਵਾਸੀ ਬਣ ਜਾਂਦਾ ਹੈ। ਇਸ ਅੰਦਰ ਦੁੱਖ ਨਹੀਂ ਰਹਿੰਦਾ।

*ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ॥*

ਜ਼ਬਾਨ ਰੱਜ ਗਈ, ਨੇਤਰ ਰੱਜ ਗਏ, ਕੰਨ ਤ੍ਰਿਪਤ ਹੋ ਗਏ। ਅੰਦਰ ਜਿਹੜੀ ਬੱਲਦੀ ਹੋਈ ਅੱਗ ਸੀ, ਉਹ ਗੁਰੂ ਨੇ ਕ੍ਰਿਪਾ ਕਰਕੇ ਬੁਝਾ ਦਿੱਤੀ ਹੈ।

*ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ॥*

ਉਹ ਸੰਸਾਰ ਵਿਚ ਰਹਿੰਦਾ ਹੋਇਆ ਆਸਾ ਵਿਚ ਨਿਰਾਸ ਹੈ। ਤਾੜੀ ਦਾ ਅਰਥ ਹੈ ਸਮਾਧੀ। ਆਪਣੇ ਨਿੱਜ ਘਰ ਵਿਚ ਉਸਨੇ ਸਮਾਧੀ ਲਾਈ ਹੈ।

*ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ॥ ੩॥*

ਹੁਣ ਇਹ ਬੈਰਾਗੀ ਜਿਹੜਾ ਅੰਦਰੋਂ ਹੈ, ਦਰ ਦਰ 'ਤੇ ਭਿਖਿਆ ਨਹੀਂ ਮੰਗਦਾ। ਸੰਤੋਖ ਦਾ ਭੋਜਨ ਕਰਕੇ ਰੱਜ ਗਿਆ ਹੈ। ਨਾਮ ਦੀ ਭਿੱਖਿਆ ਗੁਰੂ ਤੋਂ ਮੰਗਦਾ ਹੈ ਤੇ ਨਾਮ ਅੰਮ੍ਰਿਤ ਸਹਿਜ ਅਵੱਸਥਾ ਵਿਚ ਟਿੱਕ ਕੇ ਪੀਂਦਾ ਹੈ।

*ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ॥*

ਕਦੀ ਵੀ ਦੁਬਿਧਾ ਵਿਚ ਫੱਸੇ ਹੋਏ ਬੰਦੇ ਵਿਚ ਬੈਰਾਗ ਨਹੀਂ ਪੈਦਾ ਹੋ ਸਕਦਾ। ਰਾਈ ਦਾ ਅੱਖਰੀ ਅਰਥ ਹੈ ਸਰ੍ਹੋਂ ਦਾ ਬਾਰੀਕ ਦਾਣਾ। ਜਿਸ ਬੰਦੇ ਨੇ ਰੱਬ ਨੂੰ ਛੱਡ ਕੇ ਰਤੀ ਜਿੰਨਾ ਵੀ ਕਿਸੇ ਹੋਰ ਦੀ ਟੇਕ ਲੈ ਲਈ, ਉਸ ਦੇ ਅੰਦਰ ਕਦੀ ਬੈਰਾਗ ਨਹੀਂ ਹੋਵੇਗਾ।

*ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ॥*

ਸਾਰਾ ਜਗਤ ਮੇਰੇ ਮਾਲਕ ਤੇਰਾ ਆਪਣਾ ਬਣਾਇਆ ਹੈ। ਤੂੰ ਆਪ ਹੀ ਇਹਨਾਂ ਦਾ ਰਿਜ਼ਕ ਦਾਤਾ ਹੈਂ ਤੇ ਆਪ ਹੀ ਸਾਰਿਆਂ ਨੂੰ ਤੂੰ ਆਪਣੀਆਂ ਰਹਿਮਤਾਂ ਦਿੰਦਾ ਹੈਂ।

*ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ॥*

ਮਨ ਪਿੱਛੇ ਚੱਲਣ ਵਾਲੇ ਮਨਮੁਖ ਬੰਦੇ ਦੁੱਖ ਵਿਚ ਵਿਚਰਦੇ ਹਨ ਤੇ ਗੁਰਮੁਖ ਨੂੰ ਸਦੀਵ ਕਾਲ ਲਈ ਪ੍ਰਮਾਤਮਾ ਨੇ ਸੁੱਖ ਦਿੱਤਾ ਹੈ।

*ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ॥ ੪॥*

ਉਸ ਪ੍ਰਮਾਤਮਾ ਦਾ ਕਿਸੇ ਨੇ ਪਾਰ ਵਾਲਾ ਬੰਨਾ ਹੀ ਨਹੀਂ ਪਾਇਆ। ਅਗੰਮਤਾ ਤੋਂ ਰਹਿਤ ਹੈ। ਕੋਈ ਕਹਿਣ ਦਾ ਯਤਨ ਕਰੇ ਤਾਂ ਪੂਰਾ ਕੱਥ ਵੀ ਨਹੀਂ ਸਕਦਾ।

*ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ॥*

ਇਸਦੇ ਅਰਥ ਸ਼ੁਰੂ ਕਰਾਂਗੇ-

*ਤੀਨਿ ਭਵਣ ਪਤਿ ਨਾਮੰ॥*

ਉਹ ਪ੍ਰਮਾਤਮਾ ਵਾਹਿਗੁਰੂ ਜਿਸਦਾ ਨਾਮ ਤਿੰਨਾਂ ਭਵਣਾਂ ਵਿਚ ਹੈ, ਉਸਦੇ ਅੰਦਰ

ਕਦੀ ਵੀ ਕੋਈ ਫੁਰਨਾ ਨਹੀਂ। ਉਹ ਸੁੰਨ ਸਮਾਧ ਹੈ। ਪਰਮਾਰਥੁ ਦਾ ਅੱਖਰੀ ਅਰਥ ਹੈ ਪਰਮ ਅਰਥ। ਉਹ ਪਰਮ ਧਨ, ਸਭ ਤੋਂ ਉੱਤਮ ਧਨ, ਇਹ ਵੀ ਉਸ ਪ੍ਰਮਾਤਮਾ ਵਾਹਿਗੁਰੂ ਜੀ ਦੇ ਕੋਲ ਹੈ।

*ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ ਸਹਾਮੰ॥*

ਜਿਤਨੇ ਜੀਵਾਂ ਦਾ ਜਨਮ ਹੋਇਆ ਹੈ, ਸਭਨਾਂ ਦੇ ਮਸਤਕ ਦੇ ਲੇਖ ਪ੍ਰਮਾਤਮਾ ਨੇ ਆਪ ਲਿਖ ਦਿੱਤੇ। ਜਿਵੇਂ-ਜਿਵੇਂ ਲੇਖ ਲਿਖੇ ਹਨ, ਉਸੇ ਤਰ੍ਹਾਂ ਸਾਰੇ ਸਹਾਰ ਰਹੇ ਹਨ।

*ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ॥*

ਕਰਮ ਭਾਵ ਸਾਧਾਰਨ ਕਰਮ, ਸੁਕਰਮ ਦਾ ਅਰਥ ਹੈ ਚੰਗੇ ਕਰਮ। ਆਪ ਹੀ ਪ੍ਰਮਾਤਮਾ ਚੰਗੇ ਕਰਮ, ਆਪ ਹੀ ਸਾਧਾਰਨ ਕਰਮ, ਆਪ ਹੀ ਭਗਤੀ ਦ੍ਰਿੜ੍ਹ ਕਰਾਉਂਦੇ ਹਨ।

*ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ॥ ੫॥*

ਮਨ ਵਿਚ, ਮੁਖ ਵਿਚ ਜਿਨ੍ਹਾਂ ਦੇ ਝੂਠ ਦੀ, ਵਿਕਾਰਾਂ ਦੀ ਜੂਠ ਹੈ, ਸਤਿਗੁਰੂ ਕ੍ਰਿਪਾ ਕਰਨ ਤਾਂ ਉਹ ਮਨ ਦੀ ਤੇ ਮੁਖ ਦੀ ਜੂਠ ਰਹਿਮਤ ਕਰਕੇ ਉਤਾਰ ਦਿੰਦੇ ਹਨ।

*ਜਿਨਿ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ॥*

ਨਾਮ ਰੱਸ ਦੀ ਗੱਲ ਅਸੀਂ ਸਾਰੇ ਕਰਦੇ ਹਾਂ, ਪਰ ਜਿਸ ਗੂੰਗੇ ਨੂੰ ਕੋਈ ਮਠਿਆਈ ਦੇ ਦੇਵੇ, ਉਸਤੋਂ ਪੁੱਛੋ ਕਿ ਮਿੱਠਾ ਕਿੰਨਾ ਹੈ ? ਗੂੰਗਾ ਕਦੀ ਵੀ ਮਿੱਠੇ ਦਾ ਸੁਆਦ ਨਹੀਂ ਦੱਸ ਸਕਦਾ। ਜਿਹੜੀ ਅਨੁਭਵ ਵਿਚ ਉਤਰਨ ਵਾਲੀ ਚੀਜ਼ ਹੈ, ਲੋਕ ਕਹਿਣ ਇਸਦੀ ਵਿਆਖਿਆ ਬੋਲ ਕੇ ਕਰੋ, ਕਿਉਂਕਿ ਗੂੰਗੇ ਦਾ ਸੁਆਦ ਕਦੀ ਲਫ਼ਜ਼ਾਂ ਵਿਚ ਬਿਆਨ ਨਹੀਂ ਹੁੰਦਾ।

*ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ॥*

ਉਸ ਅਕੱਥ ਵਾਹਿਗੁਰੂ ਜੀ ਨੂੰ ਅਸੀਂ ਕੀ ਕੱਥ ਸਕਦੇ ਹਾਂ, ਸਾਡੇ ਕੋਲ ਸਮਰੱਥਾ ਨਹੀਂ। ਪਰ ਭਲਾ ਕਿਸ ਵਿਚ ਹੈ ? ਜਿਸ ਤਰ੍ਹਾਂ ਮਾਲਕ ਰੱਖੇ, ਉਸਦੀ ਰਜ਼ਾ ਵਿਚ ਚੱਲ ਕੇ ਹੀ ਭਲਾ ਹੈ।

*ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ॥*

ਵਾਹਿਗੁਰੂ ਦਾਤਾ ਮੇਹਰ ਕਰੇ ਤੇ ਗੁਰੂ ਨਾਲ ਮਿਲਾ ਦੇਵੇ। ਨਿਗੁਰੇ ਬੰਦੇ ਕਦੀ ਪ੍ਰਮਾਤਮਾ ਦੀ ਰਜ਼ਾ ਵਿਚ ਚੱਲ ਨਹੀਂ ਸਕਦੇ। ਗੁਰੂ ਵਾਲਿਆਂ ਨੂੰ ਭਾਣਾ ਮੰਨਣ ਦੀ ਜਾਚ ਆਉਂਦੀ ਹੈ।

*ਜਿਉ ਚਲਾਏ ਤਿਉ ਚਾਲਹ ਭਾਈ ਹੋਰਿ ਕਿਆ ਕੋ ਕਰੇ ਚਤੁਰਾਈ॥ ੬॥*

ਜਿਵੇਂ ਪ੍ਰਮਾਤਮਾ ਨੇ ਚਲਾਉਣਾ ਹੈ ਭਾਈ, ਅਸੀਂ ਉਸੇ ਤਰ੍ਹਾਂ ਚੱਲਣਾ ਹੈ। ਚਲਾਕੀ ਵਰਤ ਕੇ ਕੋਈ ਕਹੇ ਕਿ ਮੈਂ ਆਪਣੀ ਮਰਜ਼ੀ ਨਾਲ ਚੱਲਾਂਗਾ, ਤਾਂ ਨਹੀਂ ਚਲ ਸਕਦਾ।

*ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ॥*

ਹੇ ਵਾਹਿਗੁਰੂ ! ਕੀ ਖੇਡ ਰਚੀ ਬੈਠਾ ਹੈਂ ? ਇਕਿ ਦਾ ਅਰਥ ਹੈ ਕਈ। ਕਈਆਂ ਨੂੰ ਭਗਤੀ ਵਿਚ ਲਾ ਦਿੱਤਾ ਹੈ ਤੇ ਕਈ ਭੱਟਕਦੇ ਪਏ ਹਨ। ਪਰ ਸਤਿਗੁਰੂ ਦੀ ਆਖ਼ਿਰ ਆਪਣੀ ਖੇਡ ਹੈ। ਆਪਣੀ ਖੇਡ ਨੂੰ ਆਪ ਦੇਖ ਰਿਹਾ ਹੈ।

*ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ॥*

ਜਿੱਧਰ ਤੂੰ ਤੋਰ ਦਿੱਤਾ ਹੈ ਮਾਲਕਾ, ਅਸੀਂ ਉੱਧਰ ਤੁਰਨਾ ਹੈ। ਤੇਰੇ ਹੁਕਮ ਨੂੰ ਕੇਵਲ ਮੰਨਣ ਵਾਲੇ ਹਾਂ।

*ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ॥*

ਮਨਮੁਖ ਦੀ ਬਿਰਤੀ ਹੈ ਕਿ ਚੰਗੇ ਕੰਮ ਆਪਣੇ ਨਾਮ ਲਾਉਂਦਾ ਹੈ ਤੇ ਮਾੜੇ ਕਰਮ ਪ੍ਰਮਾਤਮਾ ਦੇ ਖਾਤੇ ਪਾਉਂਦਾ ਹੈ। ਸੱਚੇ ਪਾਤਿਸ਼ਾਹ ! ਇਹ ਮਨ, ਤਨ, ਧਨ ਸਭ ਕੁਝ ਤੇਰਾ ਹੈ ਤੇ ਜੇ ਸੇਵਾ ਹੁੰਦੀ ਪਈ ਹੈ ਤਾਂ ਤੂੰ ਆਪ ਕਰਦਾ ਹੈਂ। ਅਸੀਂ ਸੇਵਾ ਕਰਨ ਵਾਲੇ ਨਹੀਂ।

*ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ॥ ੭॥*

ਸਤਿਗੁਰੂ ਮਿਲੇ, ਕ੍ਰਿਪਾ ਕੀਤੀ, ਨਾਮ ਅੰਮ੍ਰਿਤ ਦਿੱਤਾ ਤੇ ਅੰਦਰ ਤ੍ਰਿਪਤੀ ਹੋ ਗਈ।

*ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ॥*

ਗਗਨੰਤਰਿ ਦਾ ਅਰਥ ਹੈ ਪਰਮ ਅਵੱਸਥਾ, ਜਿਸਨੂੰ ਕਹਿੰਦੇ ਹਨ-

*ਗਗਨ ਦਮਾਮਾ ਬਾਜਿਉ ਪਰਿਉ ਨਿਸਾਨੈ ਘਾਉ।*

ਦਸਮ ਦੁਆਰ ਦੇ ਵਿਚ ਉਸਦਾ ਅਨਹਦ ਨਾਦ ਵਜਿਆ ਤੇ ਉਹ ਵਜਾਉਣ ਦੀ ਲੋੜ ਨਾ ਪਈ, ਕਹਿਣ ਲੱਗੇ ਕਿ ਉਥੇ ਗੁਣਾਂ ਦਾ ਪ੍ਰਕਾਸ਼ ਹੋ ਗਿਆ। ਧਰਮ ਅੰਦਰੋਂ ਉਤਪੰਨ ਹੁੰਦਾ ਹੈ। ਅੰਦਰ ਨੂੰ ਕਮਾਉਣ ਲਈ ਬਾਹਰੋਂ ਸਿੱਖਿਆ ਲਈ ਜਾਂਦੀ ਹੈ। ਅੰਦਰ ਗਗਨ ਵੱਸਿਆ, ਗੁਣਾਂ ਦਾ ਪ੍ਰਕਾਸ਼ ਹੋਇਆ, ਉਸਦੇ ਗਿਆਨ ਤੇ ਧਿਆਨ ਵਿਚ ਟਿੱਕ ਗਏ ਹਾਂ।

*ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ॥*

ਜਿਸ ਦੇ ਅੰਦਰ ਨਾਮ ਵੱਸ ਗਿਆ, ਉਹ ਨਾਮ ਕਹਿੰਦਾ ਹੈ ਤੇ ਨਾਮ ਕਹਾਉਂਦਾ ਹੈ। ਆਪ ਜੱਪਦਾ ਹੈ ਫਿਰ ਦੂਜਿਆਂ ਨੂੰ ਜਪਾਉਂਦਾ ਹੈ ਤੇ ਝੂਠ ਨਹੀਂ ਬੋਲਦਾ।

*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥*

ਗੁਰੂ ਪੀਰ ਦਾ ਸ਼ਬਦ ਕਮਾਉਣ ਦੇ ਨਾਲ ਅੰਦਰ ਗਹਿਰ ਗੰਭੀਰਤਾ ਆਉਂਦੀ ਹੈ। ਕਿਉਂਕਿ ਆਪ ਪ੍ਰਮਾਤਮਾ ਗਹਿਰ ਗੰਭੀਰ ਹੈ ਤੇ ਜਿਉਂ ਜਿਉਂ ਕੋਈ ਡੁੱਬਦਾ ਹੈ, ਉਹ ਖ਼ੁਦ ਵੀ ਗਹਿਰ ਗੰਭੀਰ ਹੋ ਜਾਂਦਾ ਹੈ। ਸੰਸਾਰ ਸ਼ਬਦ ਤੋਂ ਬਿਨਾਂ ਝੱਲਾ ਹੈ।

*ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ॥ ੮॥*

ਪੂਰਾ ਬੈਰਾਗੀ ਉਹ ਹੈ ਜਿਹੜਾ ਸਹਿਜ ਵਿਚ ਟਿੱਕ ਗਿਆ ਹੈ ਤੇ ਜਿਸਦਾ ਅੰਦਰ ਵਾਲਾ ਮਨ ਪ੍ਰਮਾਤਮਾ ਦੇ ਨਾਮ ਵਿਚ ਪਤੀਜ ਗਿਆ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਨ ਤਨਿ ਤੇਰੀ ਟੇਕ ਹੈ

ਸੋਰਠਿ ਮਹਲਾ ੫ ॥

*ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ॥*
*ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ॥*
*ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ॥*
*ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ॥ ੧॥*
*ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ॥*
*ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ॥ ਰਹਾਉ॥*
*ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ॥*
*ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ॥*
*ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ॥*
*ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ॥ ੨॥*
*ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ॥*
*ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ॥*
*ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ॥*
*ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ॥ ੩॥*
*ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ॥*
*ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ॥*
*ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ॥*
*ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ॥ ੪॥*
*ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ॥*
*ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ॥*

*ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ॥*
*ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ॥ ੫॥*
*ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥*
*ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ॥*
*ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ॥*
*ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ॥ ੬॥*
*ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ॥*
*ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ॥*
*ਦੁਖ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ॥*
*ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ॥ ੭॥*
*ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ॥*
*ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ॥*
*ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ॥*
*ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ॥ ੮॥ ੨॥*

(ਅੰਗ ੬੪੦)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਇਹ ਅੰਮ੍ਰਿਤ ਬਚਨ ਧੰਨ ਗੁਰੂ ਅਰਜਨ ਦੇਵ ਜੀ ਨੇ ਆਪਣੀ ਮੁਬਾਰਕ ਰਸਨਾ ਤੋਂ ਉਚਾਰਨ ਕੀਤੇ ਹਨ। ਅਸਟਪਦੀ ਰੂਪ ਵਿਚ ਇਹ ਬਚਨ ਸਾਨੂੰ ਹੁਕਮ ਰੂਪ ਵਿਚ ਬਖ਼ਸ਼ਿਆ ਹੈ। ਗੁਰੂ ਅਰਜਨ ਸਾਹਿਬ ਜੀ ਨੇ ਇਸ ਅੰਮ੍ਰਿਤ ਬਚਨ ਦੀ ਪ੍ਰਾਰੰਭਤਾ ਕਰਦਿਆਂ ਹੋਇਆਂ ਸਮੁੱਚੀ ਮਾਨਵਤਾ ਨੂੰ ਇਹ ਉਪਦੇਸ਼ ਦ੍ਰਿੜ੍ਹ ਕਰਾਇਆ ਹੈ ਕਿ ਹੇ ਇਨਸਾਨ ! ਮਾਤਾ ਦੇ ਉਦਰ ਵਿਚ ਉਸ ਦੁੱਖ ਦੇ ਸਾਗਰ ਵਿਚ, ਉਸ ਅਗਨ ਵਿਚ ਤੈਨੂੰ ਬਚਾਉਣ ਵਾਲਾ ਕੇਵਲ ਪਰੀਪੂਰਨ ਪ੍ਰਮਾਤਮਾ ਦਾ ਨਾਮ ਹੈ। ਉਸ ਨਾਮ ਦੀ ਕ੍ਰਿਪਾ ਦਾ ਸਦਕਾ ਤੂੰ ਉਸ ਅੱਗ ਵਿਚੋਂ ਬੱਚ ਗਿਆ ਹੈਂ ਪਰ ਜਦੋਂ ਜਨਮ ਹੋਇਆ, ਮਾਇਆ ਦੀ ਹਵਾ ਲੱਗਣ ਦੀ ਦੇਰ ਸੀ ਕਿ ਜਿਸ ਨੂੰ ਖਿਨ ਖਿਨ ਚੇਤੇ ਕਰਦਾ ਸੀ, ਮਾਇਆ ਦੀ ਹਵਾ ਲੱਗੀ ਤੇ ਉਹ ਸੱਚਾ ਸਾਈਂ ਤੇਰੇ ਅੰਦਰੋਂ ਵਿਸਰ ਗਿਆ। ਇਸ ਮਾਇਆ ਦੇ ਜ਼ਹਿਰ ਨੂੰ ਤੂੰ ਖਾਣ ਲੱਗ ਪਿਆ ਤੇ ਨਾਮ ਰੂਪੀ ਅੰਮ੍ਰਿਤ

ਦਾ ਤੂੰ ਤਿਆਗ ਕਰ ਦਿੱਤਾ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਅਸੀਂ ਦੇਖਦੇ ਹਾਂ ਕਿ ਇਸ ਜੀਵ ਦਾ ਬਚਾਅ ਮਾਤਾ ਦੇ ਉਦਰ ਵਿਚ ਕੇਵਲ ਪ੍ਰਮਾਤਮਾ ਦੇ ਸਿਮਰਨ ਸਦਕਾ ਹੋਇਆ ਹੈ। ਜਦੋਂ ਇਸ ਜੀਵ ਨੇ ਮਾਤਾ ਦੇ ਉਦਰ ਵਿਚ ਪ੍ਰਵੇਸ਼ ਕਰਨਾ ਹੈ, ਇਸ ਵਰਗੇ ਪਤਾ ਨਹੀਂ ਕਿੰਨੇ ਨਿੱਕੇ-ਨਿੱਕੇ ਹੋਰ ਜੀਵ ਵੀ ਆਏ, ਪਰ ਉਹਨਾਂ ਲੱਖਾਂ ਦੇ ਵਿਚੋਂ ਕੇਵਲ ਇਕ ਜੀਵ ਸੀ ਜਿਸਨੂੰ ਮਾਤਾ ਦੇ ਉਦਰ ਵਿਚ ਟਿਕਾਣਾ ਮਿਲ ਗਿਆ। ਬਾਕੀਆਂ ਨੂੰ ਟਿਕਾਣਾ ਨਹੀਂ ਮਿਲਿਆ। ਪ੍ਰਭੂ ਕ੍ਰਿਪਾ ਕਰਕੇ ਫਿਰ ਇਸ ਜੀਵ ਦੇ ਉੱਪਰ ਸਰੀਰ ਦਾ ਢਾਂਚਾ ਬਣਾਉਣ ਲੱਗੇ ਹਨ ਤੇ ਗੁਰੂ ਗ੍ਰੰਥ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਉਸ ਅੱਗ ਵਿਚ ਢਾਂਚਾ ਬਣਦਿਆਂ ਹੋਇਆਂ ਇਨਸਾਨ ਜੇ ਬਚਿਆ ਤਾਂ ਸਿਰਫ਼ ਮਾਤਾ ਦੀ ਲਿਵ ਕਰਕੇ। ਸਤਿਗੁਰੂ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਤੇ ਗੁਰੂ ਨਾਨਕ ਸਾਹਿਬ ਜੀ ਨੇ ਇਕ ਬਖ਼ਸ਼ਿਸ਼ ਭਰਿਆ ਬਚਨ ਕਿਹਾ ਹੈ-

*ਪਹਿਲੈ ਪਹਰੈ ਰੈਣ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*

ਉਸ ਵਾਹਿਗੁਰੂ ਜੀ ਦੇ ਹੁਕਮ ਦਾ ਸਦਕਾ ਮਾਤਾ ਦੇ ਗਰਭ ਵਿਚ ਤੈਨੂੰ ਟਿਕਾਣਾ ਮਿਲ ਗਿਆ। ਫਿਰ ਉਸ ਵਾਸੇ ਤੋਂ ਬਾਅਦ ਇਸ ਜੀਵ ਨੇ ਪੁਕਾਰ ਕਿੰਨੀ-ਕੁ ਕੀਤੀ ?

*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ॥*

(ਅੰਗ ੭੪)

ਉਥੇ ਪ੍ਰਮਾਤਮਾ ਦੇ ਚਰਨਾਂ ਵਿਚ, ਪ੍ਰਮਾਤਮਾ ਦੇ ਨਾਮ ਵਿਚ, ਵਾਹਿਗੁਰੂ ਦੇ ਸਿਮਰਨ ਵਿਚ ਨਿਰੰਤਰ ਇਸਦੀ ਲਿਵ ਲੱਗੀ ਹੋਈ ਹੈ। ਧੰਨ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਬਚਨ ਜੈਤਸਰੀ ਦੀ ਵਾਰ ਵਿਚ ਬਖ਼ਸ਼ਿਸ਼ ਕੀਤੇ ਹਨ। ਇਸ ਸੰਸਾਰ ਵਿਚ ਅਨੇਕਾਂ ਸਾਨੂੰ ਚਿੱਤਰਕਾਰ ਮਿਲਣਗੇ, ਅਨੇਕਾਂ ਕਲਾਕਾਰ ਮਿਲਣਗੇ। ਕਈ ਅਜਿਹੇ ਸਿਆਣੇ ਮੂਰਤੀਕਾਰ ਹਨ ਜਿਹੜੇ ਪੱਥਰ ਨੂੰ ਤਰਾਸ਼ ਕੇ ਪੱਥਰ ਵਿਚੋਂ ਮੂਰਤੀ ਪੈਦਾ ਕਰ ਲੈਂਦੇ ਹਨ। ਕਈ ਅਜਿਹੇ ਸੱਜਣ ਤੁਹਾਨੂੰ ਮਿਲਣਗੇ, ਭਾਵੇਂ ਸੜਕਾਂ ਦੇ ਕਿਨਾਰੇ ਉਹ ਆਪਣੀ ਜ਼ਿੰਦਗੀ ਕੱਟਦੇ ਹਨ ਪਰ ਉਹ ਮਿੱਟੀ ਵਿਚੋਂ ਮਿੱਟੀ ਗੋ-ਗੋ ਕੇ ਮੂਰਤੀਆਂ ਬਣਾ ਦੇਣਗੇ। ਕਈ ਅਜਿਹੇ ਸੱਜਣ ਹਨ ਜਿਹੜੇ ਸੋਨੇ ਨੂੰ ਢਾਲ ਕੇ ਸੋਨੇ ਦੀ ਮੂਰਤੀ ਬਣਾ ਦਿੰਦੇ ਹਨ। ਕਈ ਸੱਜਣ ਪਿੱਤਲ ਨੂੰ ਢਾਲ ਕੇ ਪਿੱਤਲ ਦੀ ਮੂਰਤੀ ਬਣਾ ਸਕਦੇ ਹਨ ਤੇ ਕਈ ਸੱਜਣ ਅਜਿਹੇ ਹਨ ਜਿਹੜੇ ਕਾਗ਼ਜ਼ ਦੇ ਉੱਪਰ ਮੂਰਤੀ ਨੂੰ ਆਪ ਬਣਾ ਕੇ ਉਸਦੇ ਵਿਚ ਰੰਗ ਭਰਦੇ ਹਨ। ਗੁਰਮੁਖੋ ! ਮਿੱਟੀ ਦੀ ਮੂਰਤੀ ਬਣਾਉਣ ਵਾਲੇ ਮਿਲ ਜਾਣਗੇ, ਸੋਨੇ ਦੀ ਧਾਤ ਦੀ ਮੂਰਤੀ ਬਣਾਉਣ ਵਾਲੇ ਮਿਲ ਜਾਣਗੇ, ਇਸ ਸੰਸਾਰ ਵਿਚ ਲੋਹੇ ਦੀਆਂ ਮੂਰਤਾਂ ਬਣਾਉਣ ਵਾਲੇ ਮਿਲ ਜਾਣਗੇ, ਪਰ ਇਸ ਸੰਸਾਰ ਵਿਚ ਪਾਣੀ ਦੀ ਇਕ ਬੂੰਦ ਤੋਂ ਕੋਈ ਵੀ ਮੂਰਤੀ ਨਹੀਂ ਬਣਾ ਸਕਦਾ। ਉਹ ਕੇਵਲ ਪਰੀਪੂਰਨ

ਪ੍ਰਮਾਤਮਾ ਹੀ ਹੈ ਜਿਸਨੇ ਕ੍ਰਿਪਾ ਕਰਕੇ ਸਾਡੀ ਮੂਰਤੀ ਕੇਵਲ ਇਕ ਪਾਣੀ ਦੀ ਬੂੰਦ ਤੋਂ ਬਣਾਈ ਹੈ। ਫਿਰ ਇਸ ਮੂਰਤ ਨੂੰ ਬਣਾਉਂਦਿਆਂ ਇਕ ਕ੍ਰਿਪਾਲਤਾ ਉਸ ਵਾਹਿਗੁਰੂ ਜੀ ਨੇ ਇਕ ਹੋਰ ਕੀਤੀ। ਹਜ਼ੂਰ ਦਾ ਬਚਨ ਹੈ-

*ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ॥*

ਹੇ ਜੀਵ ! ਤੇਰੀ ਰਚਨਾ ਉਸ ਪ੍ਰਮਾਤਮਾ ਨੇ ਮਾਤਾ ਦੇ ਉਦਰ ਵਿਚ ਕੀਤੀ। ਉਸ ਅੱਗ ਵਿਚੋਂ ਬਚਿਆ ਕਿਵੇਂ ?

*ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ॥*

(ਅੰਗ ੭੦੬)

ਸਾਹਿਬ ਕਹਿੰਦੇ ਹਨ ਕਿ ਉਸ ਮਹਾਂ-ਅਗਨੀ ਵਿਚੋਂ ਵਾਹਿਗੁਰੂ ਨੇ ਤੈਨੂੰ ਕ੍ਰਿਪਾ ਕਰਕੇ ਬਚਾਅ ਦਿੱਤਾ। ਅਸੀਂ ਹਜ਼ੂਰ ਦਾ ਇਕ ਬਚਨ ਪੜ੍ਹਦੇ ਹਾਂ ਸੁਖਮਨੀ ਸਾਹਿਬ ਜੀ ਦੀ ਬਾਣੀ ਵਿਚ। ਧੰਨ ਗੁਰੂ ਅਰਜਨ ਦੇਵ ਜੀ ਨੇ ਇਕ ਪਦੇ ਦੇ ਰਾਹੀਂ ਇਸ ਮਨੁੱਖ ਦੀ ਪੂਰੀ ਹਕੀਕਤ ਨੂੰ ਬਿਆਨ ਕਰ ਦਿੱਤਾ ਹੈ। ਕਿਉਂਕਿ ਸਾਡਾ ਮਨ ਕਈ ਵਾਰੀ ਉਤਾਵਲਾ ਹੋ ਕੇ ਸੰਸਾਰਕ ਪਦਾਰਥਾਂ ਦੀ ਥੁੜ ਆ ਜਾਏ ਤਾਂ ਇਹ ਕਹਿੰਦਾ ਹੈ ਕਿ ਦੇਖੋ, ਪ੍ਰਮਾਤਮਾ ਨੇ ਸਾਨੂੰ ਦਿੱਤਾ ਕੀ ਹੈ ? ਪਿਆਰਿਓ ! ਧਨ ਨਹੀਂ, ਜ਼ਮੀਨ ਨਹੀਂ, ਮਹਿਲ ਮਾੜੀਆਂ ਨਹੀਂ, ਜੋ ਵਾਹਿਗੁਰੂ ਜੀ ਨੇ ਤਰੁੱਠ ਕੇ ਸਾਨੂੰ ਇਹ ਸਰੀਰ ਹੀ ਦੇ ਦਿੱਤਾ ਹੈ ਤੇ ਗੁਰੂ ਅਰਜਨ ਸਾਹਿਬ ਮੇਹਰ ਕਰਕੇ ਕਹਿੰਦੇ ਹਨ ਕਿ ਆ ਮੈਂ ਤੈਨੂੰ ਦੱਸਦਾ ਹਾਂ ਕਿ ਤੈਨੂੰ ਪ੍ਰਮਾਤਮਾ ਨੇ ਕਿੰਨੀਆਂ ਕੁ ਦਾਤਾਂ ਬਖ਼ਸ਼ੀਆਂ ਹਨ ?

ਪਹਿਲੀ ਬੇਨਤੀ ਕੀਤੀ ਹੈ ਕਿ ਪਾਣੀ ਦੀ ਇਕ ਬੂੰਦ ਤੋਂ ਪ੍ਰਮਾਤਮਾ ਨੇ ਤੇਰੇ ਸਰੀਰ ਦੀ ਹੋਂਦ ਕਾਇਮ ਕਰ ਦਿੱਤੀ। ਦੂਜੀ ਕ੍ਰਿਪਾਲਤਾ ਇਹ ਕੀਤੀ ਕਿ ਉਸ ਸੁਚੱਜੇ ਕਾਰੀਗਰ ਨੇ ਤੇਰੇ ਸਰੀਰ ਦੇ ਢਾਂਚੇ ਨੂੰ ਬਣਾਉਣਾ ਸ਼ੁਰੂ ਕਰ ਦਿੱਤਾ। ਪਿਆਰਿਆ ! ਹੱਡੀਆਂ ਦੇ ਢਾਂਚੇ ਉੱਪਰ ਚਮੜੀ ਦਾ ਲੇਪਨ ਕਰ ਦਿੱਤਾ ਤੇ ਉਸ ਪ੍ਰਭੂ ਨੇ ਥਾਂ ਪਰ ਥਾਂ ਤੇਰੇ ਇੰਦਰੇ ਕਾਇਮ ਕਰ ਦਿੱਤੇ ਤੇ ਦੇਖ ਉਸ ਮਾਲਕ ਨੇ ਇੰਨੀ ਕ੍ਰਿਪਾਲਤਾ ਕੀਤੀ ਕਿ ਕੇਵਲ ਤੂੰ ਇਕ ਨਿੱਕਾ ਜਿਹਾ ਮਾਸ ਦਾ ਟੁੱਕੜਾ ਸੀ। ਗੁਰੂ ਗ੍ਰੰਥ ਸਾਹਿਬ ਦੇ ਬਚਨਾਂ ਵਿਚੋਂ ਹੈ ਕਿ ਬਾਹਰ ਕੋਈ ਮਾਸ ਨੂੰ ਅੱਗ 'ਤੇ ਰੱਖੇ ਤੇ ਇਕ ਘੰਟੇ ਵਿਚ ਮਾਸ ਸੜ ਜਾਂਦਾ ਹੈ। ਧੰਨ ਗੁਰੂ ਅਰਜਨ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਹੇ ਬੰਦਿਆ ! ਮਾਤਾ ਦੇ ਉਦਰ ਵਿਚ ਕੋਮਲ ਜਿਹਾ ਇਕ ਮਾਸ ਦਾ ਲੋਥੜਾ ਹੈ। ਬਾਹਰ ਦੀ ਅੱਗ ਨਾਲੋਂ ਕਈ ਗੁਣਾਂ ਅੰਦਰ ਦੀ ਅੱਗ ਜ਼ਿਆਦਾ ਸੀ, ਪਰ ਮੇਰੇ ਵਾਹਿਗੁਰੂ ਨੇ ਉਸ ਮਾਸ ਦੇ ਟੁੱਕੜੇ ਨੂੰ ਤੱਤੀ ਵਾਹ ਨਹੀਂ ਲੱਗਣ ਦਿੱਤੀ। ਇਹ ਪ੍ਰਮਾਤਮਾ ਦੀ ਦਇਆ ਹੈ। ਗੁਰੂ ਜੀ ਦਾ ਇਹ ਪਦਾ ਹੈ। ਪਹਿਲਾਂ ਤਾਂ ਮਨੁੱਖ ਨੂੰ ਚੇਤੇ ਕਰਾਉਂਦੇ ਹਨ ਕਿ ਵਾਹਿਗੁਰੂ ਜੀ ਨੇ ਕਿੰਨੀ-ਕੁ ਤੇਰੇ 'ਤੇ ਕ੍ਰਿਪਾ ਕੀਤੀ ਤੇ ਨਾਲ ਫਿਰ ਤਰੁੱਠ ਕੇ ਕਹਿੰਦੇ ਹਨ ਕਿ ਇਹ ਇਨਸਾਨ ਤਾਂ ਵਾਹਿਗੁਰੂ ਭੁੱਲ ਗਿਆ ਹੈ, ਪਰ ਤੁਸੀਂ ਕ੍ਰਿਪਾ ਕਰੋ ਕਿ ਇਸ ਬੰਦੇ ਨੂੰ ਬਖ਼ਸ਼ ਦੇਵੋ। ਸਤਿਗੁਰੂ

ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਰਮਈਆ ਕੇ ਗੁਨ ਚੇਤਿ ਪਰਾਨੀ॥*

ਉਸ ਪ੍ਰਮਾਤਮਾ ਦੇ ਗੁਣਾਂ ਨੂੰ ਤੂੰ ਚੇਤੇ ਕਰ।

*ਕਵਨ ਮੂਲ ਤੇ ਕਵਨ ਦ੍ਰਿਸਟਾਨੀ॥*
*ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥*

ਵਾਹਿਗੁਰੂ ਜੀ ਨੇ ਤੈਨੂੰ ਸਾਜਿਆ ਵੀ, ਤੈਨੂੰ ਸਵਾਰਿਆ ਵੀ ਤੇ ਇਕ ਕ੍ਰਿਪਾਲਤਾ ਤੇਰੇ 'ਤੇ ਹੋਰ ਕਰ ਦਿੱਤੀ ਕਿ ਕੇਵਲ ਸਵਾਰਿਆ ਤੇ ਸਾਜਿਆ ਨਹੀਂ, ਇੰਨਾ ਕੁਝ ਪੈਦਾ ਕਰਕੇ ਚਮੜੀ ਦਾ ਲੇਪਨ ਕਰਕੇ ਪ੍ਰਮਾਤਮਾ ਨੇ ਤੈਨੂੰ ਸ਼ਿੰਗਾਰ ਵੀ ਦਿੱਤਾ।

*ਗਰਭ ਅਗਨਿ ਮਹਿ ਜਿਨਹਿ ਉਬਾਰਿਆ॥*

ਅਗਲੀ ਤੇਰੇ 'ਤੇ ਕ੍ਰਿਪਾਲਤਾ ਕੀਤੀ-

*ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥*
*ਭਰਿ ਜੋਬਨ ਭੋਜਨ ਸੁਖ ਸੂਧ॥*
*ਬਿਰਧਿ ਭਇਆ ਊਪਰਿ ਸਾਕ ਸੈਨ॥*
*ਮੁਖਿ ਅਪਿਆਉ ਬੈਠ ਕਉ ਦੈਨ॥*

ਜੇ ਇੰਨਾ ਕੁਝ ਲੈ ਕੇ ਵੀ ਕਹਿੰਦਾ ਹੈਂ ਕਿ ਰੱਬ ਨੇ ਦਿੱਤਾ ਕੀ ਹੈ, ਤਾਂ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਫਿਰ ਤੇਰੇ ਲਈ ਤਾਂ ਅਰਦਾਸ ਕੀਤੀ ਜਾ ਸਕਦੀ ਹੈ ਵਾਹਿਗੁਰੂ ਅੱਗੇ-

*ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ॥*
*ਬਖਸਿ ਲੇਹੁ ਤਉ ਨਾਨਕ ਸੀਝੈ॥*

(ਸੁਖਮਨੀ ਸਾਹਿਬ)

ਪ੍ਰਮਾਤਮਾ ਨੇ ਹਰ ਜੀਵ ਮਾਤਰ ਨੂੰ ਜਿਸਨੂੰ ਮਾਤਾ ਦੇ ਉਦਰ ਵਿਚ ਨਿਵਾਸ ਮਿਲਿਆ, ਉਸਨੂੰ ਕ੍ਰਿਪਾ ਕਰਕੇ ਆਪਣੇ ਨਾਮ ਦੀ ਦਾਤ ਦੇ ਕੇ ਬਚਾਇਆ ਹੈ।

ਸੋਰਠਿ ਮਹਲਾ ੫ ॥

*ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ॥*

ਮਾਤਾ ਦਾ ਉਦਰ ਧੰਨ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨਾਂ ਅਨੁਸਾਰ ਦੁੱਖ ਦਾ ਸਾਗਰ ਹੈ। ਉਸ ਦੁੱਖ ਦੇ ਸਾਗਰ ਵਿਚ ਹੇ ਭਾਈ ! ਉਸ ਪਰੀਪੂਰਨ ਪ੍ਰਮਾਤਮਾ ਜੀ ਨੇ ਕ੍ਰਿਪਾ ਕਰਕੇ ਤੈਨੂੰ ਆਪਣਾ ਨਾਮ ਜਪਾਉਣਾ ਕੀਤਾ ਹੈ।

*ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ॥*

ਜਿੰਨੀ ਦੇਰ ਤੱਕ ਇਨਸਾਨ ਮਾਤਾ ਦੇ ਉਦਰ ਵਿਚ ਨਿਵਾਸ ਰੱਖਦਾ ਹੈ, ਉਹ ਖਿਨ ਖਿਨ ਮਾਤਰ ਉਸ ਵਾਹਿਗੁਰੂ ਜੀ ਨੂੰ ਚੇਤੇ ਕਰਦਾ ਹੈ। ਜਦੋਂ ਜਨਮ ਹੋਇਆ ਤੇ ਸੰਸਾਰ ਦੀ ਬਿਖਿਆ ਜਿਹੜੀ ਚਾਰ-ਚੁਫੇਰੇ ਮਾਇਆ ਦੀ ਪਸਰੀ ਹੋਈ ਸੀ, ਉਸ ਵਾਹਿਗੁਰੂ ਜੀ ਦੀ ਯਾਦ ਨੂੰ ਛੱਡ ਕੇ ਇਸ ਮਾਇਆ ਦੇ ਮੋਹ ਦੇ ਵਿਚ ਖਚਤ ਹੋ ਗਿਆ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਬਹੁਤ ਪਿਆਰਾ ਇਕ ਬਚਨ ਕਿਹਾ ਹੈ। ਕਹਿੰਦੇ ਹਨ ਕਿ ਜਦੋਂ ਬੱਚੇ ਦਾ ਜਨਮ ਹੁੰਦਾ ਹੈ ਤਾਂ ਸਭ ਤੋਂ ਪਹਿਲਾਂ ਜਨਮ ਵੇਲੇ ਬੱਚੇ ਦੀ ਰੋਣ ਦੀ ਆਵਾਜ਼ ਸੁਣਾਈ ਦਿੰਦੀ ਹੈ। ਭਾਵੇਂ ਸਰੀਰਕ ਤੌਰ 'ਤੇ ਲੋਕ ਇਸਦੇ ਜੋ ਮਰਜ਼ੀ ਅਰਥ ਕਰੀ ਜਾਣ। ਸਿਆਣੇ ਕਹਿੰਦੇ ਹਨ ਕਿ ਬੱਚਾ ਤਾਂ ਰੋਇਆ ਹੈ, ਕਿਉਂਕਿ ਇਸਨੂੰ ਜਨਮ ਵੇਲੇ ਦੀ ਪੀੜਾ ਸੀ, ਉਸ ਪੀੜਾ ਦੇ ਦੁੱਖ ਕਰਕੇ ਰੋਂਦਾ ਹੈ, ਪਰ ਭਾਈ ਸਾਹਿਬ ਜੀ ਕਹਿੰਦੇ ਹਨ ਕਿ ਨਹੀਂ, ਕੇਵਲ ਨਾਮ ਵੇਲੇ ਦੀ ਪੀੜਾ ਨਹੀਂ, ਇਸ ਨੂੰ ਪਤਾ ਹੈ ਕਿ ਅਜੇ ਤੱਕ ਤਾਂ ਸਾਈਂ ਦੇ ਚਰਨਾਂ ਨਾਲ ਜੁੜਿਆ ਸੀ, ਕੇਵਲ ਇਕ ਜਨਮ ਦੀ ਪੀੜਾ ਨਹੀਂ, ਜੇ ਅੱਜ ਪ੍ਰਮਾਤਮਾ ਭੁੱਲ ਗਿਆ ਤਾਂ ਅੱਜ ਤੋਂ ਬਾਅਦ ਜਨਮਾਂ ਜਨਮਾਂਤਰਾਂ ਦੀ ਪੀੜਾ ਆ ਚੰਬੜੇਗੀ। ਭਾਈ ਸਾਹਿਬ ਕਹਿੰਦੇ ਹਨ ਕਿ ਬੱਚੇ ਦਾ ਜਨਮ ਹੋਇਆ। ਉਹ ਉੱਚੀ ਸਾਰੀ ਰੋਇਆ ਤੇ ਪਰਿਵਾਰ ਇਕ ਦੂਜੇ ਨੂੰ ਵਧਾਈ ਦਿੰਦਾ ਹੈ। ਕਹਿਣ ਲੱਗੇ ਤੁਸੀਂ ਤਾਂ ਹੱਸਦੇ ਹੋ, ਪਰ ਉਸ ਰੋਣ ਵਾਲੇ ਨੂੰ ਪੁੱਛ ਕੇ ਦੇਖੋ ਕਿ ਉਸਦੇ ਰੋਣ ਦਾ ਕਾਰਨ ਕੀ ਹੈ ? ਭਾਈ ਸਾਹਿਬ ਨੇ ਬਖ਼ਸ਼ਿਸ਼ ਕੀਤੀ-

*ਰੋਵੈ ਰਤਨੁ ਗਵਾਇ ਕੈ ਮਾਇਆ ਮੋਹੁ ਅਨੇਰੁ ਗੁਬਾਰਾ।*
*ਓਹੁ ਰੋਵੈ ਦੁਖੁ ਆਪਣਾ ਹਸਿ ਹਸਿ ਗਾਵੈ ਸਭ ਪਰਵਾਰਾ।*

(ਵਾਰ ੩੭, ਪ: ੭)

ਉਹ ਆਪਣਾ ਦੁੱਖ ਰੋਂਦਾ ਪਿਆ ਹੈ ਕਿ ਅੱਜ ਦੀ ਲਿਵ ਟੁੱਟੀ ਪਤਾ ਨਹੀਂ ਪਰਤ ਕੇ ਕਦੋਂ ਲਿਵ ਜੁੜੇਗੀ। ਕਹਿੰਦੇ ਹਨ, ਹੇ ਭਾਈ ! ਮਾਤਾ ਦਾ ਉਦਰ ਇਕ ਦੁੱਖ ਦਾ ਸਾਗਰ ਹੈ। ਉਥੇ ਪਿਆਰੇ ਵਾਹਿਗੁਰੂ ਜੀ ਨੇ ਤੈਨੂੰ ਨਾਮ ਦੀ ਦਾਤ ਦਿੱਤੀ। ਜਨਮ ਹੋਇਆ, ਸੰਸਾਰ ਵਿਚ ਆਇਆ ਤਾਂ ਇਥੇ ਬਿਖਿਆ ਪਸਰੀ ਪਈ ਸੀ। ਇਸ ਬਿਖਿਆ ਨੇ ਤੇਰੇ ਉੱਤੇ ਆਪਣਾ ਪ੍ਰਭਾਵ ਪਾ ਲਿਆ। ਪਰ ਜ਼ਰੂਰੀ ਨਹੀਂ ਕਿ ਹਰ ਇਕ ਸੰਸਾਰ 'ਤੇ ਆਏ ਹੋਏ ਦਾ ਰੋਣਾ, ਉਸਦਾ ਸੰਸਾਰ 'ਤੇ ਆਉਣਾ ਦੁੱਖ ਦਾ ਕਾਰਨ ਬਣ ਜਾਏ। ਗੁਰਮੁਖੋ ! ਜਿਹੜੇ ਪ੍ਰਭੂ ਦੇ ਚਰਨਾਂ ਵਿਚ ਜੁੜਦੇ ਹਨ, ਉਹ ਤਾਂ ਮਾਤਾ ਦੇ ਉਦਰ ਵਾਲੀ ਉਸ ਘਟਨਾ ਨੂੰ ਚੇਤੇ ਕਰਕੇ ਨਾਲ ਬੇਨਤੀ ਕਰਦੇ ਹਨ ਕਿ ਸੱਚੇ ਪਾਤਿਸ਼ਾਹ !-

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹਿ ਤੁਮ ਰਾਖਨਹਾਰੇ॥*

ਹੁਣ ਕ੍ਰਿਪਾ ਕਰੋ-

*ਪਾਵਕ ਸਾਗਰ ਅਥਾਹ ਲਹਿਰ ਮਹਿ ਤਾਰਹੁ ਤਾਰਨਹਾਰੇ॥*

(ਅੰਗ ੬੧੩)

ਜੇ ਉੱਥੇ ਦੁੱਖ ਦੇ ਸਾਗਰ ਵਿਚੋਂ ਬਚਾਇਆ ਜੇ ਤਾਂ ਕ੍ਰਿਪਾਲਤਾ ਕਰੋ, ਸਾਨੂੰ ਇਥੇ ਵੀ ਦੁੱਖ ਦੇ ਸਾਗਰ ਵਿਚੋਂ ਬਚਾਅ ਲਉ। ਪਰ ਜਿਹੜੀਆਂ ਪ੍ਰਭੂ ਦੇ ਚਰਨਾਂ ਨਾਲ ਜੁੜੀਆਂ ਹੋਈਆਂ, ਬਖ਼ਸ਼ੀਆਂ ਹੋਈਆਂ ਰੂਹਾਂ ਆਉਂਦੀਆਂ ਹਨ, ਉਹਨਾਂ ਕੋਲ ਰੋਣਾ ਨਹੀਂ। ਜਨਮ ਲਿਆ, ਸੰਸਾਰ ਦੀ ਮਾਇਆ ਨੇ ਘੇਰ ਲਿਆ ਤੇ ਇਸ ਮਾਇਆ ਦੇ ਜ਼ਹਿਰ ਨੂੰ ਉਹ ਮਿੱਠਾ ਜਾਣ ਕੇ ਖਾਣ ਲੱਗੇ।

*ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ॥*

ਜਿਨ੍ਹਾਂ ਉੱਪਰ ਪੂਰੇ ਵਾਹਿਗੁਰੂ ਜੀ ਨੇ ਆਪਣਾ ਕਰਮ ਕਰ ਦਿੱਤਾ, ਆਪਣੀ ਬਖ਼ਸ਼ਿਸ਼ ਕਰ ਦਿੱਤੀ, ਉਹਨਾਂ ਨੂੰ ਪ੍ਰਭੂ ਨੇ ਕ੍ਰਿਪਾ ਕਰਕੇ ਪੂਰੇ ਸਤਿਗੁਰੂ ਨਾਲ ਮਿਲਾ ਦਿੱਤਾ।

*ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ॥ ੧॥*

ਜਿਨ੍ਹਾਂ ਨੂੰ ਸਮਰੱਥ ਪ੍ਰਮਾਤਮਾ ਜੀ ਦੀ ਪ੍ਰਾਪਤੀ ਹੋ ਗਈ, ਉਹ ਭਾਗਾਂ ਵਾਲੇ ਸੁਆਸ-ਸੁਆਸ ਜਿਹੜਾ ਚਿੰਤਨ ਮਾਤਾ ਦੇ ਉਦਰ ਵਿਚ ਕਰਦੇ ਸਨ, ਹੁਣ ਉਹ ਜਨਮ ਤੋਂ ਬਾਅਦ ਵੀ ਸੁਆਸ-ਸੁਆਸ ਪਿਆਰੇ ਪ੍ਰਭੂ ਜੀ ਦੀ ਯਾਦ ਵਿਚ ਜੁੜਦੇ ਹਨ।

*ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ॥*
*ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ॥ ਰਹਾਉ॥*

ਹੇ ਪ੍ਰਭੂ ! ਤੇਰੀ ਟੇਕ ਲਈ ਹੈ। ਆਪ ਜੀ ਤੋਂ ਬਿਨਾਂ ਹੋਰ ਕੋਈ ਵੀ ਕੁਝ ਕਰਨ ਵਾਲਾ ਨਹੀਂ। ਤੁਸੀਂ ਇਕ ਕੇਵਲ ਅੰਤਰਜਾਮੀ ਸਾਡੇ ਅੰਦਰ ਦੀਆਂ ਜਾਣਨ ਵਾਲੇ ਹੋ। ਤੇਰੇ ਤੋਂ ਬਿਨਾਂ ਅਸੀਂ ਹੋਰ ਕਿਸੇ ਦਾ ਆਸਰਾ ਨਹੀਂ ਲਿਆ। ਗੁਰਮੁਖੋ ! ਇਨਸਾਨ ਜਨਮ ਤੋਂ ਲੈ ਕੇ ਮਰਨ ਤੱਕ ਜ਼ਿਆਦਾ ਕਰਕੇ ਕਈਆਂ ਦੇ ਆਸਰੇ 'ਤੇ ਆਪਣੀ ਜ਼ਿੰਦਗੀ ਦੇ ਦਿਨ ਬਤੀਤ ਕਰਦਾ ਹੈ। ਜਨਮ ਵੇਲੇ ਮਾਂ-ਬਾਪ ਦਾ ਆਸਰਾ ਮਿਲ ਗਿਆ। ਜਵਾਨੀ ਵਿਚ ਪ੍ਰਵੇਸ਼ ਕੀਤਾ ਤਾਂ ਮਿੱਤਰਾਂ ਸੱਜਣਾਂ ਦਾ ਆਸਰਾ ਮਿਲ ਗਿਆ। ਬੁਢੇਪੇ ਵਿਚ ਪੁੱਤਰ-ਪੋਤਰੇ-ਦੋਹਤਿਆਂ ਦਾ ਆਸਰਾ ਮਿਲ ਗਿਆ ਤੇ ਜਦੋਂ ਮੌਤ ਹੁੰਦੀ ਹੈ ਪਿਆਰਿਉ, ਤਾਂ ਉਸ ਵੇਲੇ ਵੀ ਆਸਰਾ ਦੇ ਕੇ ਹੀ ਇਸ ਬੰਦੇ ਦੇ ਤਨ ਨੂੰ ਘਰੋਂ ਬਾਹਰ ਲਿਜਾਂਦੇ ਹਨ। ਹਜ਼ੂਰ ਕਹਿੰਦੇ ਹਨ ਕਿ ਠੀਕ ਹੈ, ਸੰਸਾਰਕ ਤੌਰ 'ਤੇ ਤੂੰ ਵਿਚਰਦਾ ਹੈਂ, ਪਰ ਆਪਣੇ ਅੰਦਰ ਇਕ ਗੱਲ ਨੂੰ ਦ੍ਰਿੜ੍ਹ ਕਰ ਲੈ ਕਿ ਜਿਹੜੇ ਜਨਮ ਤੋਂ ਲੈ ਕੇ ਮਰਨ ਤੱਕ ਟੇਕ ਦਿੰਦੇ ਹਨ, ਉਹ ਸਿਰਫ਼ ਜੀਊਂਦੇ ਜੀਅ ਨਾਲ ਚੱਲ ਸਕਦੇ ਹਨ। ਜੇ ਕਿਸੇ ਨੇ ਇਸ ਤਨ ਤੋਂ ਬਾਅਦ ਟੇਕ ਦੇਣੀ ਹੈ ਤਾਂ ਕੇਵਲ ਉਹ ਪ੍ਰਮਾਤਮਾ ਵਾਹਿਗੁਰੂ ਜੀ ਦਾ ਨਾਮ ਹੈ। ਜੀਊਂਦਿਆਂ ਟੇਕ ਲੈਣ ਤੋਂ ਬਾਅਦ ਵੀ ਉਸ ਦੀ ਟੇਕ ਲੈ।

ਗੁਰੂ ਕਲਗੀਧਰ ਪਾਤਿਸ਼ਾਹ ਜੀ ਨੂੰ ਜਦੋਂ ਸੰਗਤਾਂ ਨੇ ਪੁੱਛਿਆ ਸੀ, ਗਰੀਬ ਨਿਵਾਜ ! ਇਹ ਜੋ ਸੰਗਤ ਤੇਰੀ ਹੈ, ਤਿਸ ਦਾ ਕੀ ਹਵਾਲ ? ਤਾਂ ਹਜ਼ੂਰ ਨੇ ਤਰੁੱਠ ਕੇ ਕਿਹਾ ਸੀ - ਗ੍ਰੰਥ

ਹੈ, ਗੁਰੂ ਲੜ ਪਕੜੋ ਆਕਾਲ। ਨਾਲ ਤੁਰਨ ਲੱਗਿਆਂ ਇਹ ਬਚਨ ਕਹਿ ਦਿੱਤੇ- ਆਪਸ ਵਿਚ ਪਿਆਰ ਕਰਨਾ, ਪੰਥ ਦੇ ਵਾਧੇ ਨੂੰ ਲੋਚਨਾ, ਆਗਿਆ ਗ੍ਰੰਥ ਸਾਹਿਬ ਦੀ ਕਰਨੀ, ਸ਼ਬਦ ਦੀ ਖੋਜਣਾ ਕਰਨੀ। ਉਹਨਾਂ ਨੇ ਟੇਕ ਸਿਰਫ਼ ਇਕ ਪ੍ਰਮਾਤਮਾ ਅਕਾਲ ਪੁਰਖ ਦੀ ਲਈ ਤੇ ਤੁਰਦਿਆਂ ਸਾਨੂੰ ਇਹ ਗੱਲ ਦ੍ਰਿੜ੍ਹ ਕਰਾ ਦਿੱਤੀ ਕਿ ਸਿੱਖਾ ! ਇਹਨਾਂ ਤਿੰਨ ਗੱਲਾਂ 'ਤੇ ਸਾਰੀ ਜ਼ਿੰਦਗੀ ਪਹਿਰਾ ਦੇਈਂ। ਪਹਿਲਾ ਬਚਨ ਸੀ - ਪ੍ਰਚਾਰ ਸ਼ਬਦ ਕਾ, ਦੂਜਾ ਬਚਨ ਸੀ - ਦੀਦਾਰ ਖ਼ਾਲਸੇ ਕਾ ਤੇ ਨਾਲ ਬਖ਼ਸ਼ਿਸ਼ ਕੀਤੀ - ਪੂਜਾ ਅਕਾਲ ਕੀ।

ਧੰਨ ਗੁਰੂ ਅਰਜਨ ਸਾਹਿਬ ਰਹਾਉ ਦੇ ਬਚਨਾਂ ਵਿਚ ਕ੍ਰਿਪਾਲਤਾ ਕਰ ਰਹੇ ਹਨ। ਪ੍ਰਭੂ ਤੁਸੀਂ ਅੰਤਰਜਾਮੀ ਹੋ, ਤੁਹਾਡੇ ਤੋਂ ਬਿਨਾਂ ਹੋਰ ਕੋਈ ਕਰਨ ਵਾਲਾ ਨਹੀਂ, ਕਿਉਂਕਿ ਵਾਹਿਗੁਰੂ ਜੀ ਤੂੰ ਸਮਰੱਥ ਹੈਂ, ਇਸ ਕਰਕੇ ਮਨ ਵਿਚ, ਤਨ ਵਿਚ ਤੇਰੀ ਹੀ ਟੇਕ ਧਾਰਨ ਕੀਤੀ ਹੈ।

*ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ॥*

ਕਹਿੰਦੇ ਹਨ, ਦੇਖੋ ਇਹ ਜੀਵ ਕਰੋੜਾਂ ਜਨਮਾਂ ਦਾ ਭਟਕਿਆ ਹੋਇਆ ਹੈ ਤੇ ਅਨੇਕਾਂ ਜੂਨਾਂ ਵਿਚੋਂ ਭਟਕ ਭਟਕ ਕੇ, ਭਰਮ ਭਰਮ ਕੇ ਪਤਾ ਨਹੀਂ ਕਿੰਨਾ-ਕੁ ਇਸਨੇ ਸਫ਼ਰ ਕਰ ਲਿਆ ਹੈ। ਸਤਿਗੁਰੂ ਜੀ ਨੇ ਜਦੋਂ ਗਿਣਤੀ ਕਰਕੇ ਦੱਸਿਆ ਹੈ ਤਾਂ 84 ਲੱਖ ਆਪਾਂ ਮੰਨਦੇ ਹਾਂ, ਪਰ ਹਜ਼ੂਰ ਨੇ ਇਕ ਸ਼ਬਦ ਹੋਰ ਵੀ ਮੰਨਿਆ ਹੈ। ਕਹਿਣ ਲੱਗੇ-

*ਕੇਤੇ ਰੁਖ ਬਿਰਖ ਹਮ ਚੀਨੇ ਕੀਤੇ ਪਸੂ ਉਪਾਏ॥*
*ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥*

(ਅੰਗ ੧੫੬)

ਪਤਾ ਨਹੀਂ ਕਿਹੜੀਆਂ-ਕਿਹੜੀਆਂ ਜੂਨਾਂ ਵਿਚੋਂ ਭਟਕ ਭਟਕ ਕੇ ਇਹ ਜੀਵ ਸਫ਼ਰ ਕਰਦਾ ਹੋਇਆ ਪਹੁੰਚਿਆ ਹੈ।

*ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ॥*

ਉਹ ਸੱਚਾ ਮਾਲਕ ਵਾਹਿਗੁਰੂ ਜਿਹੜਾ ਇਸਨੂੰ ਰਹਿਮਤਾਂ ਦਿੰਦਾ ਹੈ, ਉਸ ਨੂੰ ਜੀਵ ਨੇ ਵਿਸਾਰ ਦਿੱਤਾ ਹੈ ਤੇ ਜਿਸਨੇ ਪਰੀਪੂਰਨ ਪ੍ਰਮੇਸ਼ਰ ਨੂੰ ਵਿਸਾਰ ਦਿੱਤਾ ਹੈ ਤਾਂ ਇਸ ਵਿਸਾਰਨ ਦੀ ਸਜ਼ਾ ਮਿਲਦੀ ਹੈ।

*ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ॥*
*ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ॥ ੨॥*

ਜਿਨ੍ਹਾਂ ਨੂੰ ਪੂਰੇ ਗੁਰੂ ਜੀ ਦਾ ਮਿਲਾਪ ਹੋ ਗਿਆ, ਉਹ ਸੱਜਣ ਸੱਚੇ ਨਾਮ ਵਿਚ ਜੁੜ ਗਏ, ਕਿਉਂਕਿ ਸਤਿਗੁਰੂ ਜੀ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ। ਪ੍ਰਮਾਤਮਾ ਜੀ ਦੇ ਘਰ ਦਾ ਇਹ ਨੇਮ ਹੈ ਕਿ ਜਿਸ ਨੇ ਵੀ ਪ੍ਰਭੂ ਦੇ ਦਰ 'ਤੇ ਜਾਣਾ ਹੈ, ਉਸਦੇ ਕੋਲ ਸਤਿਗੁਰੂ ਜੀ

ਦੀ ਬਖ਼ਸ਼ਿਸ਼ ਧੁਰ ਦਾ ਪ੍ਰਵਾਨਾ ਨਾਮ ਹੋਵੇ। ਸੱਚੇ ਪਾਤਿਸ਼ਾਹ ਮੇਹਰ ਕਰਦੇ ਹਨ ਕਿ ਜਿਸਨੂੰ ਪੂਰਾ ਗੁਰੂ ਮਿਲ ਗਿਆ, ਉਸਨੇ ਪਰੀਪੂਰਨ ਪ੍ਰਮਾਤਮਾ ਦੇ ਨਾਮ ਨੂੰ ਜੱਪਿਆ ਹੈ।

*ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ॥*

ਜਿੰਨਾ ਦੁਨੀਆਂ ਦੇ ਪਦਾਰਥਾਂ ਨੂੰ ਮਨੁੱਖ ਮਿਠਿਆਂ ਕਰਕੇ, ਸੁਆਦੀ ਕਰਕੇ ਖਾਂਦਾ ਹੈ ਅਤੇ ਕਹਿੰਦਾ ਹੈ ਕਿ ਇਸਦੇ ਵਿਚ ਰੱਸ ਬੜਾ ਹੈ ਤਾਂ ਉਸ ਮਿੱਠੇ ਨੇ ਕੁਝ ਘੜੀਆਂ ਤਾਂ ਜੀਭ ਨੂੰ ਰੱਸ ਦੇ ਦਿੱਤਾ ਪਰ ਪਰਤ ਕੇ ਅਸਰ ਇਹੋ ਜਿਹਾ ਕੀਤਾ ਕਿ ਮਿੱਠਾ ਖਾਣ ਵਾਲੇ ਦੇ ਤਨ ਵਿਚੋਂ ਰੋਗ ਉਪਜ ਆਇਆ। ਇਥੇ ਮਿੱਠੇ ਦਾ ਅਰਥ ਕੇਵਲ ਖੰਡ, ਗੁੜ, ਸ਼ੱਕਰ ਨਹੀਂ, ਮਿੱਠੇ ਤੋਂ ਭਾਵ ਹੈ ਕਿ ਉਹ ਵਿਕਾਰ ਜਿਨ੍ਹਾਂ ਨੂੰ ਤੂੰ ਰਸਦਾਇਕ ਜਾਣ ਕੇ ਭੋਗਦਾ ਆਇਆ ਹੈਂ ਤੇ ਇਹਨਾਂ ਮਿੱਠੇ ਵਿਕਾਰਾਂ ਨੇ ਤੇਰੇ ਅੰਦਰ ਰੋਗ ਨੂੰ ਜਨਮ ਦੇ ਦਿੱਤਾ ਹੈ। ਹਜ਼ੂਰ ਮੇਹਰ ਕਰਦੇ ਹਨ ਕਿ ਜਿਹੜੇ ਪਦਾਰਥ ਤੂੰ ਮਿੱਠੇ ਕਰਕੇ ਖਾਂਦਾ ਹੈਂ ਪਿਆਰਿਆ ! ਦੇਖੀਂ-

*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*

(ਅੰਗ ੧੩੫)

*ਖਸਮ ਵਿਸਾਰਿ ਕੀਏ ਰਸ ਭੋਗ॥ ਤਾ ਤਨਿ ਉਠਿ ਖਲੋਏ ਰੋਗ॥*

(ਅੰਗ ੧੨੫੬)

ਮਿੱਠਾ ਕਰਕੇ ਖਾਧਾ ਤੇ ਇਸ ਮਿੱਠੇ ਨੇ ਤਨ ਵਿਚ ਰੋਗ ਪੈਦਾ ਕਰ ਦਿੱਤਾ।

*ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ॥*

ਮਿੱਠਾ ਕਰਕੇ ਖਾਧਾ ਤਾਂ ਉਸਦੇ ਵਿਚੋਂ ਰੋਗ ਨਿਕਲਿਆ ਤੇ ਹੁਣ ਫਿਰ ਉਹ ਮਿੱਠਾ ਬਾਹਰ ਪ੍ਰਗਟ ਵੀ ਹੋਇਆ। ਗੁਰਮੁਖ ਪਿਆਰੇ ਇਸਦੇ ਅਰਥ ਇਹ ਵੀ ਕਰਦੇ ਹਨ ਕਿ ਉਹ ਮਿੱਠਾ ਅੰਦਰ ਟਿੱਕ ਗਿਆ। ਪਰ ਹਕੀਕਤ ਵਿਚ ਜਿਹੜੀ ਚੀਜ਼ ਖਾਧੀ ਹੈ ਉਸਨੇ ਬਾਹਰ ਹੀ ਨਿਕਲਣਾ ਹੈ। ਜਿਹੜੇ ਵਿਸ਼ੇ ਵਿਕਾਰ ਮਿੱਠੇ ਜਾਣ ਕੇ ਭੋਗੇ ਹਨ ਗੁਰਮੁਖੋ ! ਉਹ ਹਕੀਕਤ ਵਿਚ ਰੋਗ ਬਣ ਬਣ ਕੇ, ਦੁੱਖ ਬਣ ਬਣ ਕੇ ਤਨ ਤੋਂ ਬਾਹਰ ਨਿਕਲਦੇ ਹਨ। ਰੋਗ ਫਿਰ ਸੋਗ ਨੂੰ ਜਨਮ ਦਿੰਦਾ ਹੈ। ਇਸ ਸੋਗ ਦੀ ਖੇਡ ਇਕ ਜਨਮ ਦੀ ਨਹੀਂ। ਜਿਹੜੇ ਵਿਸ਼ੇ ਭੋਗਦੇ ਹਨ ਪਿਆਰਿਓ ! ਸੋਗ ਪਤਾ ਨਹੀਂ ਕਿੰਨੇ-ਕੁ ਜਨਮ ਨਾਲ ਤੁਰਦਾ ਹੈ।

*ਭੋਗ ਭੁੰਚਾਇ ਭੁਲਾਇਨੁ ਪਿਆਰੇ ਉਤਰੈ ਨਹੀ ਵਿਜੋਗੁ॥*

ਫਿਰ ਦੇਖੋ, ਸ਼ੁਕਰ ਵਿਚ ਜੁੜ ਗਏ। ਮਿੱਠੇ ਦੀ ਗੱਲ ਕਰਕੇ, ਮਾਇਆ ਦੀ ਗੱਲ ਕਰਕੇ। ਇਥੇ ਇਹ ਨਹੀਂ ਕਿ ਮਿੱਠੇ ਵਾਲੇ ਵਿਕਾਰੀਆਂ ਨੂੰ ਦੇਖਕੇ ਕੇਵਲ ਉਹਨਾਂ ਦੀ ਗੱਲ ਹੀ ਕਰਦੇ ਰਹਿਣ। ਇਕੋ ਦੱਮ ਸੁਰਤ ਨੂੰ ਮੋੜ ਕੇ ਕਹਿਣ ਲੱਗੇ, ਹੇ ਪ੍ਰਭੂ ! ਤੂੰ ਆਪ ਹੀ ਤਾਂ ਭੋਗ ਪਿਆ ਦਿੰਦਾ ਹੈਂ। ਆਪ ਹੀ ਤਾਂ ਭੁੰਚਾਂਦਾ ਪਿਆ ਹੈਂ। ਇਸ ਭੋਗ ਨੂੰ ਭੁੰਚਨ ਦੇ ਨਾਲ ਹੀ ਕਈ ਜਨਮਾਂ ਦਾ ਜੀਵ ਨੂੰ ਵਿਛੋੜਾ ਪੈ ਗਿਆ ਹੈ।

*ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ॥ ੩॥*

ਜਿਨ੍ਹਾਂ ਨੂੰ ਧੁਰ ਦਰਗਾਹ ਤੋਂ ਪ੍ਰਭੂ ਨੇ ਮਸਤਕ ਦੇ ਲੇਖ ਲਿਖ ਦਿੱਤੇ, ਸੰਯੋਗ ਬਣਾ ਦਿੱਤੇ, ਉਹਨਾਂ ਦੇ ਰੋਗਾਂ ਦੀ ਨਵਿਰਤੀ ਹੁੰਦੀ ਹੈ।

*ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ॥*

ਮਨੁੱਖ ਮਾਇਆ ਦੇ ਵਿਚ ਦਿਨ ਰਾਤ ਫੱਸਿਆ ਪਿਆ ਹੈ। ਇਸਨੂੰ ਉੱਕਾ ਹੀ ਕਦੀ ਪ੍ਰਮਾਤਮਾ ਚੇਤੇ ਨਹੀਂ ਆਉਂਦਾ।

*ਜਿਨ ਤੂੰ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ॥*

ਜਿਨ੍ਹਾਂ ਨੂੰ ਵਾਹਿਗੁਰੂ ਭੁੱਲ ਗਿਆ, ਉਹਨਾਂ ਦੇ ਸਰੀਰ ਮਿੱਟੀ ਹੋ ਗਏ। ਉਹ ਜੀਉਂਦੇ ਜੀਅ ਹੀ ਮਿੱਟੀ ਦੀ ਤਰ੍ਹਾਂ ਹਨ, ਕਿਉਂਕਿ ਪ੍ਰਮਾਤਮਾ ਦੀ ਯਾਦ ਹਿਰਦੇ ਵਿਚੋਂ ਵਿਸਰ ਗਈ ਹੈ।

*ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ॥*

ਫਿਰ ਦੇਖੋ, ਸੂਲੁ ਦਾ ਅੱਖਰੀ ਅਰਥ ਹੈ ਪੀੜਾ। ਪ੍ਰਮਾਤਮਾ ਨੂੰ ਭੁੱਲ ਕੇ ਅੰਦਰ ਇਕ ਪੀੜਾ ਟਿੱਕ ਗਈ। ਅਨੇਕਾਂ ਵਿਰਲਾਪ ਕਰਦੇ ਹਨ, ਵਿਲਕਦੇ ਹਨ। ਦਿਨ ਰਾਤ ਕਰਿਝਦੇ ਹਨ, ਪਰ ਪਿਆਰਿਉ ! ਵਾਹਿਗੁਰੂ ਜੀ ਨੂੰ ਭੁਲਾਉਣ ਦੀ ਜਿਹੜੀ ਪੀੜਾ ਹੈ, ਉਹ ਇਹਨਾਂ ਦੇ ਅੰਦਰੋਂ ਨਹੀਂ ਜਾਂਦੀ।

*ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ॥ ੪॥*

ਜਿਨ੍ਹਾਂ ਨੂੰ ਸਮਰੱਥ ਗੁਰੂ ਜੀ ਮਿਲ ਗਏ, ਉਹਨਾਂ ਨੂੰ ਸਵਾਰ ਦਿੱਤਾ। ਸਵਾਰੇ ਦਾ ਅੱਖਰੀ ਅਰਥ ਕੇਵਲ ਸਰੀਰ ਦੀ ਸੁੰਦਰਤਾ ਨਹੀਂ, ਉਹਨਾਂ ਦੇ ਅੰਦਰ ਨੂੰ ਗੁਰੂ ਜੀ ਨੇ ਕ੍ਰਿਪਾ ਕਰਕੇ ਸਵਾਰ ਦਿੱਤਾ। ਜਿਹੜੇ ਸਵਾਰੇ ਜਾਂਦੇ ਹਨ, ਉਹਨਾਂ 'ਤੇ ਅਫ਼ਸੋਸ ਨਹੀਂ ਹੁੰਦਾ। ਨਾਲ ਬਚਨ ਕਰ ਦਿੱਤਾ ਕਿ ਉਹਨਾਂ ਦਾ ਮੂਲ ਰਹਿ ਗਿਆ। ਮੂਲ ਦਾ ਅਰਥ ਕਰਾਂਗੇ ਪੂੰਜੀ। ਜਿਨ੍ਹਾਂ ਨੂੰ ਤੁਸੀਂ ਸਵਾਰ ਦਿੱਤਾ, ਉਹਨਾਂ ਦਾ ਮੂਲ, ਉਹਨਾਂ ਦੀ ਪੂੰਜੀ ਰਹਿ ਗਈ ਹੈ।

*ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ॥*

ਧੰਨ ਗੁਰੂ ਪੰਚਮ ਪਾਤਿਸ਼ਾਹ ਅੱਗੇ ਸਾਨੂੰ ਸਾਡੇ ਜੀਵਨ ਦੀ ਜੁਗਤ ਪਏ ਦੱਸਦੇ ਹਨ। ਕਹਿੰਦੇ ਹਨ, ਜੇ ਤੂੰ ਪ੍ਰਮਾਰਥ ਕਮਾਉਣਾ ਚਾਹੁੰਦਾ ਹੈਂ ਤਾਂ ਜਿੰਨਾ ਤੂੰ ਕਰ ਸਕੇਂ, ਕਰੀਂ। ਮਹਾਰਾਜ ਕੀ ? ਕਹਿਣ ਲੱਗੇ, ਸਾਕਤ ਬੰਦਿਆਂ ਦੇ ਨੇੜੇ ਕਦੀ ਭੁੱਲ ਕੇ ਵੀ ਨਾ ਜਾਈਂ। ਗੁਰਮੁਖੋ ! ਆਪ ਅੰਮ੍ਰਿਤ ਬਾਣੀ ਪੜ੍ਹਦੇ ਹੋ। ਸਾਕਤ ਕਿਹੜਾ ਹੈ ? ਜਿਹੜਾ ਹਕੀਕਤ ਵਿਚ ਆਪਣੇ ਅੰਦਰੋਂ ਪ੍ਰਮਾਤਮਾ ਨਾਲੋਂ ਟੁੱਟ ਚੁੱਕਾ ਹੈ। ਹੁਣ ਉਸ ਸਾਕਤ ਦੀ ਬਿਰਤੀ ਕੀ ਹੈ ? ਇਕ ਬੰਦਾ ਅਜੇ ਗੁਰੂ ਵਾਲਾ ਨਹੀਂ ਬਣਿਆ, ਪਰ ਰੋਜ਼ ਗੁਰੂ ਸੰਗਤ ਵਿਚ ਆਉਂਦਾ ਹੈ, ਬਾਣੀ

ਪੜ੍ਹਦਾ ਹੈ, ਅਸੀਂ ਉਸ ਲਈ ਸਾਕਤ ਸ਼ਬਦ ਨਹੀਂ ਵਰਤਾਂਗੇ। ਗੁਰਮੁਖੋ ! ਉਹ ਚੱਲਦਾ ਪਿਆ ਹੈ, ਪਤਾ ਨਹੀਂ ਕਿਸ ਦਿਨ ਰਹਿਮਤ ਦਾ ਮੀਂਹ ਉਸ ਉੱਪਰ ਬਰਸ ਜਾਣਾ ਹੈ। ਸਾਕਤ ਕੌਣ ਹੈ ? ਕਬੀਰ ਸਾਹਿਬ ਦੇ ਅਸੀਂ ਅੰਮ੍ਰਿਤ ਬਚਨ ਪੜ੍ਹਦੇ ਹਾਂ। ਪਰਿਵਾਰ ਨੇ ਵਿਰੋਧ ਕੀਤਾ, ਡੱਟ ਗਏ। ਸੰਸਾਰ ਦੀ ਹਕੂਮਤ ਨੇ ਵਿਰੋਧ ਕੀਤਾ, ਨਿਧੜਕ ਹੋ ਕੇ ਕਿਹਾ-

*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*

(ਅੰਗ ੧੧੬੨)

ਜੇ ਜਾਤ ਅਭਿਮਾਨੀਆਂ ਨੇ ਵਿਰੋਧ ਕੀਤਾ ਤਾਂ ਸਪੱਸ਼ਟ ਬਚਨ ਕਹਿ ਦਿੱਤੇ-

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥*
*ਬ੍ਰਹਮ ਬਿੰਦੁ ਤੇ ਸਭ ਉਤਪਾਤੀ॥*

(ਅੰਗ ੩੨੪)

ਪਰ ਗੁਰਮੁਖੋ ! ਜਦੋਂ ਸਾਕਤ ਦੀ ਗੱਲ ਆਈ। ਹਕੂਮਤ ਸਾਹਮਣੇ ਖਲੋਣ ਵਾਲੇ, ਪਰਿਵਾਰ ਦੀਆਂ ਉਲਝਣਾਂ ਨੂੰ ਸਹਾਰਨ ਵਾਲੇ, ਜਦੋਂ ਰੱਬ ਤੋਂ ਟੁੱਟੇ ਹੋਏ ਤਰਕ ਕਰਨ ਵਾਲੇ ਦੀ ਗੱਲ ਆਈ ਤਾਂ ਕਹਿਣ ਲੱਗੇ ਕਿ ਇਕ ਗੱਲ ਜ਼ਿੰਦਗੀ ਵਿਚ ਚੇਤੇ ਰੱਖੀਂ ਕਿ ਰੱਬ ਤੋਂ ਟੁੱਟੇ ਹੋਏ ਦੀ ਸੰਗਤ ਕਦੀ ਨਾ ਕਰੀਂ ਤੇ ਉਹਨਾਂ ਨੇ ਸ਼ਬਦ ਵਰਤੇ-

*ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥*
*ਬਾਤਨ ਹੀ ਅਸਮਾਨੁ ਗਿਰਾਵਹਿ॥*
*ਐਸੇ ਲੋਗਨ ਸਿਉ ਕਿਆ ਕਹੀਐ॥*
*ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥*

(ਅੰਗ ੩੩੨)

ਕਿਸੇ ਤੋਂ ਨਹੀਂ ਡਰੇ। ਸਾਕਤ ਬਿਰਤੀ ਹੁੰਦੀ ਹੈ ਕਿ ਕਿਸੇ ਜੁੜੇ ਹੋਏ ਨੂੰ ਆਪਣੇ ਅਨੇਕਾਂ ਢੰਗਾਂ ਨਾਲ ਤੋੜਨ ਦਾ ਯਤਨ ਕਰਦਾ ਹੈ। ਗੁਰਮੁਖੋ ! ਸੰਗਤ ਉਸਦੀ ਕਰੋ ਜਿਹੜਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 'ਤੇ ਭਾਵਨਾ ਬਣਾਉਂਦਾ ਹੋਵੇ। ਸਾਕਤਾਂ ਦੀ ਸੰਗਤ ਵਿਚ ਭੁੱਲ ਕੇ ਵੀ ਨਾ ਜਾਈਂ।

*ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ॥*

ਹੇ ਸੱਚੇ ਪਾਤਿਸ਼ਾਹ ! ਕਿਹੋ ਜਿਹੇ ਰਹਿਮਤ ਭਰੇ ਬਚਨ ਤੁਸੀਂ ਸਾਨੂੰ ਸਿਖਾਉਂਦੇ ਪਏ ਹੋ। ਕਹਿੰਦੇ ਹਨ, ਜਿਸ ਬੰਦੇ ਨੂੰ ਵਾਹਿਗੁਰੂ ਜੀ ਦੀ ਯਾਦ ਭੁੱਲ ਗਈ, ਉਸ ਬੰਦੇ ਨੇ ਮਾਨੋ ਆਪਣੇ ਮੁਖ ਦੇ ਉੱਪਰ ਕਾਲਖ ਮੱਲ ਲਈ। ਸਾਹਿਬ ਕਹਿੰਦੇ ਹਨ ਕਿ ਜਿਹੜਾ ਆਪ ਕਾਲਖ ਨਾਲ ਭਰਿਆ ਹੈ, ਉਹ ਤੇਰੇ ਅੰਦਰ ਨੂੰ ਕਿਵੇਂ ਉਜਲਿਆਂ ਕਰ ਦੇਵੇਗਾ। ਤੁਸੀਂ ਦੇਖੋਗੇ ਕਿ ਸਾਕਤ ਬੰਦੇ ਉਤੋਂ ਧਰਮ ਦਾ ਭੇਖ ਪਾਉਣਗੇ, ਕਿਉਂਕਿ ਧਰਮ ਦੇ ਭੇਖ ਤੋਂ ਬਿਨਾਂ ਲੋਕਾਂ ਨੂੰ

ਧਰਮ ਨਾਲੋਂ ਤੋੜਿਆ ਵੀ ਨਹੀਂ ਜਾ ਸਕਦਾ। ਸਾਕਤ ਦਾ ਸੰਗ ਨਾ ਕਰੀਏ, ਕਿਉਂਕਿ ਰੱਬ ਭੁੱਲਣ ਦਾ ਕਲੰਕ ਉਸਦੇ ਮੱਥੇ 'ਤੇ ਲੱਗਾ ਹੈ।

*ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ॥*

ਇਹੋ ਜਿਹੇ ਮਨਮੁਖ ਬੰਦਿਆਂ ਨੂੰ ਕਿਤੇ ਵੀ ਢੋਈ ਨਹੀਂ ਤੇ ਰੱਬ ਦੀ ਦਰਗਹ ਵਿਚ ਵੀ ਗੁਰੂ ਅਰਜਨ ਸਾਹਿਬ ਮੇਹਰ ਕਰਦੇ ਹਨ ਕਿ ਇਹੋ ਜਿਹੇ ਸਜ਼ਾਵਾਂ ਭੋਗਦੇ ਪਏ ਹਨ। ਕਿਉਂ ? ਅਸੀਂ ਕਈ ਵਾਰੀ ਕਹਿੰਦੇ ਹਾਂ ਕਿ ਸਭ ਕੁਝ ਇਥੇ ਹੈ, ਅਗਾਂਹ ਕੁਝ ਵੀ ਨਹੀਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲੇ ਗੁਰਸਿੱਖੋ ! ਸਵੇਰੇ ਹਰਿਮੰਦਰ ਸਾਹਿਬ ਵਿਚੋਂ ਜਦੋਂ ਆਵਾਜ਼ ਆਉਂਦੀ ਹੈ-

*ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥*
*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*
*ਥਾਉ ਨਾ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥*

ਸਾਰੇ ਕਹਿਣ ਲੱਗੇ ਨਹੀਂ,

*ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥*
*ਲਿਖਿ ਨਾਵੈ ਧਰਮੁ ਬਹਾਲਿਆ॥*

(ਆਸਾ ਦੀ ਵਾਰ)

ਮਨਮੁਖ ਬੰਦੇ ਨੂੰ ਕਿਤੇ ਢੋਈ ਨਹੀਂ। ਪ੍ਰਮਾਤਮਾ ਦੀ ਦਰਗਾਹ ਵਿਚ ਵੀ ਸਜ਼ਾ ਹੈ।

*ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ॥ ੫॥*

ਜਿਨ੍ਹਾਂ 'ਤੇ ਸਮਰੱਥ ਗੁਰੂ ਨੇ ਕ੍ਰਿਪਾ ਕਰਕੇ ਰਹਿਮਤ ਕਰ ਦਿੱਤੀ, ਗੁਰੂ ਜੀ ਜਿਨ੍ਹਾਂ ਨੂੰ ਮਿਲ ਗਏ, ਉਹ ਸਵਾਰੇ ਗਏ। ਗੁਰਮੁਖੋ ! ਜਿਹੜੇ ਸਵਾਰੇ ਹਨ, ਉਹਨਾਂ ਨੂੰ ਅਸੀਂ ਕਹਿ ਸਕਦੇ ਹਾਂ-

*ਗੁਰਮੁਖ ਜਨਮ ਸਵਾਰ ਦਰਗਹਿ ਚਲਿਆ॥*

ਉਹਨਾਂ ਨੂੰ ਪੂਰਨ ਤੌਰ 'ਤੇ ਸਫਲਤਾ ਮਿਲੀ। ਉਹਨਾਂ ਦੀ ਨਿੱਭ ਗਈ। ਹੈ।

*ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥*

ਬਾਹਰ ਦੇ ਦਿਖਾਵੇ ਮਾਤਰ ਜਿਹੜੇ ਤੂੰ ਸੰਜਮ ਕਰਦਾ ਹੈਂ, ਸਿਆਣਪਾਂ ਚਲਾਕੀਆਂ ਵਰਤਦਾ ਹੈਂ, ਸਾਹਿਬ ਕਹਿੰਦੇ ਹਨ ਕਿ ਇਕ ਵੀ ਸਿਆਣਪ ਤੇਰੇ ਨਾਲ ਨਹੀਂ ਚੱਲਣੀ।

*ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ॥*

ਜਿਹੜੇ ਗੋਬਿੰਦ ਤੋਂ, ਪ੍ਰਭੂ ਤੋਂ ਬੇਮੁਖ ਹੋ ਗਏ ਹਨ, ਉਹਨਾਂ ਦੀ ਕੁਲ ਨੂੰ ਗਾਲ੍ਹ ਲੱਗਦੀ

ਹੈ। ਜਿਹੜੇ ਜੁੜ ਜਾਂਦੇ ਹਨ, ਉਹਨਾਂ ਦੀਆਂ ਕੁੱਲਾਂ ਤਰਦੀਆਂ ਹਨ।

*ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ॥*

ਜਿਹੜੀ ਤੇਰੇ ਨਾਲ ਨਿੱਭਣ ਵਾਲੀ ਚੀਜ਼ ਨਾਮ ਸੀ, ਉਸਨੂੰ ਤਾਂ ਜਾਣਿਆ ਨਹੀਂ ਤੇ ਜਿਹੜਾ ਕੂੜ ਤੂੰ ਇਕੱਠਾ ਕਰੀ ਬੈਠਾ ਹੈਂ, ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਕੂੜ ਦੇ ਗੱਡੇ ਲੱਦੀ ਜਾਂਦਾ ਹੈਂ। ਇਸ ਕੂੜ ਨੇ ਰੱਬ ਦੀ ਦਰਗਾਹ ਵਿਚ ਤੈਨੂੰ ਨਹੀਂ ਛੁਡਾਉਣਾ।

*ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ॥੬॥*

ਜਿਨ੍ਹਾਂ ਨੂੰ ਪ੍ਰਭੂ ਜੀ ਤੁਸੀਂ ਤਰੁੱਠ ਕੇ ਸਤਿਗੁਰੂ ਮਿਲਾ ਦਿੱਤਾ, ਉਹਨਾਂ ਗੁਰਮੁਖਾਂ ਨੇ ਆਪਣੀ ਜ਼ਿੰਦਗੀ ਦੀ ਪੂੰਜੀ ਨੂੰ ਖ਼ਰਚ ਕੇ ਸੱਚੇ ਨਾਮ ਨੂੰ ਵਿਹਾਜਣਾ ਸ਼ੁਰੂ ਕਰ ਦਿੱਤਾ। ਨਾਮ ਦੀ ਪੂੰਜੀ ਉਹ ਦਿਨ ਰਾਤ ਇਕੱਤਰ ਕਰਦੇ ਹਨ।

*ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ॥*

ਸਤ, ਸੰਤੋਖ, ਗਿਆਨ ਅਤੇ ਧਿਆਨ ਚਾਰ ਸ਼ਬਦ ਕਹੇ। ਕਹਿਣ ਮਾਤਰ ਨਹੀਂ ਕਿ ਮੈਂ ਸੰਤੋਖੀ ਹਾਂ, ਮੈਂ ਸੱਚ ਦਾ ਧਾਰਨੀ ਹਾਂ, ਮੇਰੇ ਕੋਲ ਗਿਆਨ, ਮੇਰੇ ਕੋਲ ਧਿਆਨ ਬੜਾ ਹੈ। ਜਿਸ 'ਤੇ ਦਾਤਾ ਮੇਹਰ ਕਰੇ, ਸੰਤੋਖ ਵੀ ਉਸ ਨੂੰ ਮਿਲਣਾ ਹੈ। ਸੱਚ ਵੀ ਉਸਦੇ ਪੱਲੇ ਹੈ ਤੇ ਜਿਸ ਉੱਪਰ ਸਤਿਗੁਰੂ ਆਪਣੀ ਨਦਰ ਕਰ ਦੇਣ, ਉਸਨੂੰ ਹੀ ਗਿਆਨ ਤੇ ਧਿਆਨ ਦੀ ਦਾਤ ਬਖ਼ਸ਼ਦੇ ਹਨ।

*ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ॥*

ਜਿਸਨੂੰ ਸਤਿਗੁਰੂ ਨੇ ਸਤ, ਸੰਤੋਖ, ਗਿਆਨ, ਧਿਆਨ ਦੇ ਦਿੱਤਾ, ਉਹ ਦਿਨ ਰਾਤ ਪ੍ਰਭੂ ਦੇ ਗੁਣ ਗਾਉਂਦਾ ਹੈ, ਗੁਣਾਂ ਨੂੰ ਚੇਤੇ ਕਰਦਾ ਹੈ। ਕੋਈ ਵੀ ਉਸਦਾ ਸਮਾਂ ਪਿਆਰੇ ਵਾਹਿਗੁਰੂ ਜੀ ਦੀ ਯਾਦ ਤੋਂ ਬਿਨਾਂ ਵਿਅਰਥ ਨਹੀਂ ਜਾਂਦਾ।

*ਦੁਖ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ॥*

ਉਸ ਨੇ ਮਾਤਾ ਦੇ ਉਦਰ ਦਾ ਸਾਗਰ ਵੀ ਨਾਮ ਨਾਲ ਤਰ ਲਿਆ ਤੇ ਇਥੇ ਆ ਕੇ ਵੀ ਨਾਮ ਦਾ ਪੱਲੂ ਫੜਿਆ ਤੇ ਦੁੱਖਾਂ ਦੇ ਸਮੁੰਦਰ ਨੂੰ ਤਰ ਗਿਆ ਹੈ।

*ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ॥੭॥*

ਜਿਹੜੇ ਤੈਨੂੰ ਭਾਅ ਗਏ ਮੇਰੇ ਵਾਹਿਗੁਰੂ ਜੀਉ ! ਤੁਸੀਂ ਉਹਨਾਂ ਨੂੰ ਆਪਣੇ ਨਾਲ ਮਿਲਾ ਲਿਆ। ਉਹ ਹੀ ਤੇਰੇ ਘਰ ਦੇ ਅੰਦਰ ਖਰੇ ਉਤਰੇ ਹਨ।

*ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ॥*

ਉਹ ਪਰੀਪੂਰਨ ਵਾਹਿਗੁਰੂ ਜੋ ਸਮਰੱਥ ਹਨ, ਦਇਆਲੂ ਹਨ ਤੇ ਰੱਬ ਦੇ ਪਿਆਰੇ ਭਗਤ ਜਨ ਹਨ, ਉਹ ਤਾਂ ਜੀਉਂਦੇ ਹਨ ਕੇਵਲ ਵਾਹਿਗੁਰੂ ਜੀ ਦੇ ਤਾਣ 'ਤੇ। ਉਹ ਦੁਨੀਆਂ

ਦੇ ਤਾਣ 'ਤੇ ਨਹੀਂ ਜੀਉਂਦੇ।

*ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ॥*

ਹੇ ਭਾਈ! ਜਿਨ੍ਹਾਂ ਨੇ ਪ੍ਰਭੂ ਦਾ ਆਸਰਾ ਲਿਆ, ਆਉ ਆਪਣੇ ਆਪ ਨੂੰ ਨਿਮਾਣੇ ਬਣਾ ਕੇ ਉਸ ਵਾਹਿਗੁਰੂ ਦੇ ਚਰਨਾਂ ਵਿਚ ਅਸੀਂ ਢਹਿ ਪਈਏ। ਡਿੱਗਣ ਦਾ ਭਾਵ ਆਪਣੇ ਅੰਦਰ ਦੀ ਹਉਮੈ ਨੂੰ ਗੁਰੂ ਜੀ ਦੇ ਚਰਨਾਂ ਵਿਚ ਰੱਖ ਦੇਈਏ।

*ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ॥*

ਗੁਰਮੁਖੋ! ਜਿਹੜੇ ਢਹਿ ਪਏ, ਉਹਨਾਂ ਦਾ ਲੋਕ ਪਰਲੋਕ ਵਾਹਿਗੁਰੂ ਜੀ ਨੇ ਸਵਾਰ ਦਿੱਤਾ। ਉਹਨਾਂ ਦੇ ਮਸਤਕ ਉੱਤੇ ਇਕ ਨਿਸ਼ਾਨ ਹੈ। ਉਹ ਕਾਹਦਾ? ਉਸਦਾ ਅਰਥ ਅਸੀਂ ਪਰਵਾਨਾ ਵੀ ਕਰਦੇ ਹਾਂ, ਨਿਸ਼ਾਨੀ ਵੀ ਕਰਦੇ ਹਾਂ, ਹਕੀਕਤ ਵਿਚ ਉਹ ਮੋਹਰ ਹੈ। ਜਿਨ੍ਹਾਂ ਉੱਤੇ ਗੁਰੂ ਜੀ ਨੇ ਕ੍ਰਿਪਾ ਕਰਕੇ ਆਪਣੀ ਮੋਹਰ ਲਗਾ ਦਿੱਤੀ ਪਿਆਰਿਉ! ਰੱਬ ਦੀ ਦਰਗਾਹ ਵਿਚ ਉਹਨਾਂ ਦਾ ਲੇਖਾ ਪੁੱਛਣ ਵਾਲਾ ਕੋਈ ਨਹੀਂ।

*ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ॥ ੮॥*

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਅਸੀਂ ਪ੍ਰਭੂ ਨੂੰ ਕਦੀ ਭੁੱਲਦੇ ਨਹੀਂ ਤੇ ਉਸਤੋਂ ਬਾਰ-ਬਾਰ ਕੁਰਬਾਨ ਜਾਂਦੇ ਹਾਂ, ਬਲਿਹਾਰ ਜਾਂਦੇ ਹਾਂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਲਈ ਖਿਮਾ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਅਉਖੀ ਘੜੀ ਨ ਦੇਖਣ ਦੇਈ

ਧਨਾਸਰੀ ਮਹਲਾ ੫ ॥

*ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥*
*ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥ ੧॥*
*ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥*
*ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥ ਰਹਾਉ॥*
*ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ॥*
*ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ*
*ਪ੍ਰਭਿ ਪੂਰਨ ਪੈਜ ਰਖਾਈ॥ ੨॥ ੧੫॥ ੪੬॥*

(ਅੰਗ ੬੮੨)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸ਼ਬਦ ਗੁਰੂ ਚਵਰ ਛੱਤਰ ਤਖ਼ਤ ਦੇ ਮਾਲਕ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੇ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਰੋਜ਼ ਦੇ ਬਣੇ ਹੋਏ ਨੇਮ ਅਨੁਸਾਰ ਧੰਨ ਗੁਰੂ ਰਾਮਦਾਸ ਜੀ ਦੇ ਦਰ ਵਿਚੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਆਏ ਪਵਿੱਤਰ ਹੁਕਮ ਦਾ ਪਾਠ ਸਰਵਨ ਕਰਦੇ ਹੋ। ਇਹ ਅੰਮ੍ਰਿਤ ਬਚਨ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਆਪਣੀ ਮੁਬਾਰਿਕ ਰਸਨਾ ਤੋਂ ਉਚਾਰਨ ਕੀਤਾ ਹੈ। ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਧਨਾਸਰੀ ਵਿਚ ਹੈ। ਇਸਦਾ ਸੰਖੇਪ ਭਾਵ ਇਹ ਹੈ ਕਿ ਪ੍ਰਮਾਤਮਾ ਦਾ ਮੁੱਢ ਕਦੀਮਾਂ ਤੋਂ ਸੁਭਾਅ ਹੈ ਕਿ ਆਪਣੇ ਸੇਵਕਾਂ ਦੀ ਉਹ ਰੱਖਦੇ ਹਨ, ਆਪਣੇ ਪਿਆਰਿਆਂ ਨੂੰ ਉਹ ਔਖਾ ਸਮਾਂ ਨਹੀਂ ਦੇਖਣ ਦਿੰਦੇ। ਉਸ ਦਾ ਸੁਭਆ ਹੈ ਕਿ ਹੱਥ ਦੇ ਕੇ ਆਪਣਿਆਂ ਨੂੰ ਰੱਖਣਾ ਹੈ ਤੇ ਆਪਣੇ ਦੀ ਸੁਆਸ-ਸੁਆਸ ਉਹ ਸੰਭਾਲ ਕਰਦੇ ਹਨ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਇਸੇ ਦੀਨ ਦਇਆਲ ਵਾਹਿਗੁਰੂ ਜੀ ਦੇ ਚਰਨਾਂ ਵਿਚ ਉਹਨਾਂ ਦੇ ਨਾਮ ਵਿਚ ਸਾਡਾ ਚਿੱਤ ਜੁੜ ਗਿਆ ਹੈ ਤੇ ਉਸ ਮਾਲਕ ਦੀ ਵਡਿਆਈ ਦੇਖ ਦੇਖ ਕੇ ਉਸਦੇ ਅਸੀਂ ਬਣ ਗਏ ਤੇ ਮਨ ਦੇ ਵਿਚ ਇਕ ਖੇੜਾ

ਆ ਗਿਆ ਤੇ ਜਿਸ ਪ੍ਰਮਾਤਮਾ ਨੇ ਇੰਨੀਆਂ ਕ੍ਰਿਪਾ ਕੀਤੀਆਂ ਹਨ, ਉਸ ਮਾਲਕ ਦਾ ਦਿਨ ਰਾਤ ਸਿਮਰਨ ਕਰਿਆ ਕਰੀਂ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੇ ਸਿਧਾਂਤ ਅਨੁਸਾਰ ਜਿਸ ਦਿਨ ਦੀ ਪ੍ਰਮਾਤਮਾ ਨੇ ਇਸ ਆਦਮ ਜਾਤ ਦੀ ਸਿਰਜਣਾ ਕੀਤੀ, ਮਨੁੱਖ ਹੋਂਦ ਵਿਚ ਆਇਆ, ਉਸ ਦਿਨ ਤੋਂ ਵੱਖ-ਵੱਖ ਪ੍ਰਮਾਤਮਾ ਦੇ ਭਗਤ ਜਨ ਵੀ ਉਸ ਮਾਲਕ ਨੇ ਪੈਦਾ ਕੀਤੇ। ਜਿਥੇ ਪ੍ਰਮੇਸ਼ਰ ਨੇ ਕ੍ਰਿਪਾਲਤਾ ਕਰਕੇ ਭਗਤ ਜਨ, ਬੰਦਗੀ ਕਰਨ ਵਾਲੇ, ਸਿਮਰਨ ਕਰਨ ਵਾਲੇ ਪੈਦਾ ਕੀਤੇ, ਉਥੇ ਕੁਦਰਤੀ ਤੌਰ 'ਤੇ ਬੰਦਗੀ, ਭਜਨ, ਸਿਮਰਨ ਨੂੰ ਕਮਾਉਣ ਵਾਲੇ ਤੇ ਸੱਚ ਦੇ ਮਾਰਗ 'ਤੇ ਚੱਲਣ ਵਾਲਿਆਂ ਨੂੰ ਦੁੱਖ ਦੇਣ ਵਾਲੇ ਵੀ ਨਾਲ ਪੈਦਾ ਹੋ ਗਏ।

ਇਸਲਾਮੀ ਮੱਤ, ਈਸਾਈ ਮੱਤ ਦੋਨੋਂ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ। ਇਹ ਉਹਨਾਂ ਦੇ ਅੰਦਰ ਦਾ ਵਿਸ਼ਵਾਸ ਹੈ ਕਿ ਪ੍ਰਮਾਤਮਾ ਨੇ ਬਾਬਾ ਆਦਮ ਸਭ ਤੋਂ ਪਹਿਲਾਂ ਪੈਦਾ ਕੀਤਾ। ਪ੍ਰਭੂ ਨੇ ਕ੍ਰਿਪਾਲਤਾ ਕਰਕੇ ਉਸ ਆਦਮ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਵੀ ਦਿੱਤੀਆਂ, ਪਰ ਇੰਨੀਆਂ ਸਹੂਲਤਾਂ ਪ੍ਰਾਪਤ ਕਰਕੇ ਵੀ ਉਹ ਅਜੇ ਨਿਰਾਸ਼ ਸੀ, ਚਿੰਤਾ ਵਿਚ ਸੀ, ਉਸਦੇ ਅੰਦਰ ਨੂੰ ਸੁੱਖ ਨਹੀਂ ਸੀ। ਜੇ ਚਿੰਤਾ ਦਾ ਕਾਰਨ ਪੁੱਛਿਆ ਤਾਂ ਇਕੋ ਗੱਲ ਸੀ ਕਿ ਇਕੱਲ ਨਹੀਂ ਸੀ ਉਸ ਨੂੰ ਭਾਉਂਦੀ। ਦੁਨੀਆਂ ਦਾ ਹਰ ਸੁੱਖ ਕੋਲ ਹੈ, ਪਰ ਇਕੱਲ ਨਹੀਂ ਭਾਈ। ਪ੍ਰਮਾਤਮਾ ਨੇ ਬਾਬਾ ਆਦਮ ਤੋਂ ਬਾਅਦ ਅਮਾ ਹਵਾ ਪੈਦਾ ਕੀਤੀ, ਇਹ ਉਹਨਾਂ ਦਾ ਵਿਸ਼ਵਾਸ ਹੈ। ਜੇ ਪ੍ਰਮਾਤਮਾ ਨੇ ਆਦਮ ਪੈਦਾ ਕੀਤਾ, ਹਵਾ ਪੈਦਾ ਕੀਤੀ ਤਾਂ ਇਹਨਾਂ ਦੇ ਨਾਲ-ਨਾਲ ਇਕ ਸ਼ੈਤਾਨ ਵੀ ਪੈਦਾ ਹੋ ਗਿਆ ਜਿਹੜਾ ਆਦਮ ਨੂੰ ਭਟਕਾਉਣ ਲਈ ਆਇਆ। ਉਸੇ ਸ਼ੈਤਾਨ ਨੇ ਯਤਨ ਕੀਤਾ ਕਿ ਇਹ ਆਦਮ ਰੱਬ ਦੇ ਦੱਸੇ ਹੋਏ ਨੇਮ ਨੂੰ ਤੋੜ ਕੇ ਉਸਦੇ ਹੁਕਮ ਤੋਂ ਆਕੀ ਹੋ ਜਾਏ। ਉਹ ਸ਼ੈਤਾਨ ਦਾ ਰੂਪ ਧਾਰਨ ਕਰਕੇ ਆ ਗਿਆ।

ਗੁਰੂ ਸਾਹਿਬ ਨੇ ਇਸ ਬਚਨ ਨੂੰ ਬਾਣੀ ਵਿਚ ਕਿਹਾ ਕਿ ਸ਼ੈਤਾਨ ਦਾ ਕੰਮ ਹੈ ਤੋੜਨਾ, ਸ਼ੈਤਾਨ ਦਾ ਕੰਮ ਹੈ ਰੁਕਾਵਟ ਪਾਉਣਾ। ਅਸਲ ਵਿਚ ਪ੍ਰਮਾਤਮਾ ਨੇ ਆਦਿ ਕਾਲ ਤੋਂ ਭਗਤ ਪੈਦਾ ਕੀਤੇ ਤੇ ਉਹਨਾਂ ਭਗਤਾਂ ਨੂੰ ਦੁਖਾਉਣ ਵਾਲੇ ਦੁਸ਼ਟ ਵੀ ਨਾਲ ਪੈਦਾ ਹੋ ਗਏ, ਪਰ ਇਕ ਕ੍ਰਿਪਾ ਕੀਤੀ ਕਿ ਹਰ ਯੁੱਗ ਦੇ ਅੰਦਰ ਭਗਤ ਪੈਦਾ ਕਰਕੇ ਪ੍ਰਭੂ ਨੇ ਆਪਣੇ ਭਗਤ ਦੀ, ਆਪਣੇ ਸੇਵਕ ਦੀ ਆਪ ਰੱਖ ਲਈ। ਉਸਦਾ ਮੁੱਢ ਕਦੀਮਾਂ ਤੋਂ ਸੁਭਾਅ ਹੈ ਕਿ-

*ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥*

ਆਪ ਰੋਜ਼ ਅੰਮ੍ਰਿਤ ਵੇਲੇ ਜਦੋਂ ਆਸਾ ਦੀ ਵਾਰ ਦੇ ਕੀਰਤਨ ਦੀ ਸੰਪੂਰਨਤਾ ਹੁੰਦੀ ਹੈ ਤੇ ਇਸ ਪਾਵਨ ਪਵਿੱਤਰ ਛੰਤ ਦੇ ਨਾਲ ਅਸੀਂ ਰੋਜ਼ ਸੰਪੂਰਨਤਾ ਸਰਵਨ ਕਰਦੇ ਹਾਂ-

*ਹਰਿ ਜੁਗੁ ਜੁਗੁ ਭਗਤ ਉਪਾਇਆ*

ਹਰ ਜੁੱਗ ਵਿਚ ਪ੍ਰਮਾਤਮਾ ਨੇ ਭਗਤੀ ਕਰਨ ਵਾਲੇ ਪੈਦਾ ਕੀਤੇ। ਪਰ ਇਕ ਉਸਦਾ

ਸੁਭਾਅ ਹੈ-

*ਪੈਜ ਰਖਦਾ ਆਇਆ ਰਾਮ ਰਾਜੇ॥*
*ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦ ਤਰਾਇਆ॥*
*ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥*
*ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥*

(ਆਸਾ ਦੀ ਵਾਰ)

ਪ੍ਰਮਾਤਮਾ ਨੇ ਸਾਰੀ ਮਨੁੱਖਤਾ ਪੈਦਾ ਕੀਤੀ, ਫਿਰ ਭਗਤ ਉਸਦੇ ਕੇਵਲ ਆਪਣੇ ਕਿਉਂ ਹਨ ? ਆਪਣੇ ਭਗਤਾਂ ਦੀ ਕੇਵਲ ਰੱਖਵਾਲੀ ਕਿਉਂ ਕਰਦਾ ਹੈ ? ਇਕ ਪਾਸੇ ਅਸੀਂ ਕਹਿ ਰਹੇ ਹਾਂ ਕਿ ਜੋ ਕੁਝ ਸਿਰਜਿਆ ਹੈ ਇਹ ਕੁਦਰਤਿ ਦੇ ਸਭ ਬੰਦੇ ਹਨ ਅਤੇ ਇਕ ਪਾਸੇ ਬਾਣੀ ਵਿਚ ਪੜ੍ਹਦੇ ਹਾਂ ਕਿ-

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*

(ਕੀਰਤਨ ਸੋਹਿਲਾ)

ਬੁਰੇ ਭਲੇ ਸਾਰੇ ਤੇਰੇ ਹਨ ਪਰ ਪ੍ਰਮਾਤਮਾ ਦਾ ਇਹ ਕੀ ਸੁਭਾਅ ਹੈ ਕਿ ਆਪਣੇ ਸੇਵਕਾਂ ਨੂੰ ਅਉਖੀ ਘੜੀ ਨਹੀਂ ਦੇਖਣ ਦਿੰਦਾ ਤੇ ਆਪ ਉਸਦੀ ਰੱਖਵਾਲੀ ਕਰਦਾ ਹੈ। ਇਸਦਾ ਉੱਤਰ ਬੜਾ ਸੋਹਣਾ ਇਕ ਗੁਰਮੁਖ ਪਿਆਰੇ ਦਿੰਦੇ ਹਨ।

ਕਿਸੇ ਬਾਦਸ਼ਾਹ ਨੇ ਪ੍ਰਸ਼ਨ ਕੀਤਾ ਸੀ ਕਿ ਤੁਸੀਂ ਕਹਿੰਦੇ ਹੋ ਕਿ ਭਗਤਾਂ ਦੀ ਪ੍ਰਮਾਤਮਾ ਆਪ ਰੱਖਦਾ ਹੈ, ਉਹਨਾਂ ਨੂੰ ਔਖੇ ਸਮੇਂ ਤੋਂ ਬਚਾਉਂਦਾ ਹੈ ਤਾਂ ਦੱਸੋ ਕਿ ਪ੍ਰਮਾਤਮਾ ਉਹਨਾਂ ਦੀ ਆਪ ਰਾਖੀ ਕਰਨ ਦੀ ਬਜਾਏ ਕਿਸੇ ਆਪਣੇ ਦੂਤ ਨੂੰ ਕਿਉਂ ਨਹੀਂ ਭੇਜ ਦਿੰਦਾ ? ਪ੍ਰਮਾਤਮਾ ਦੇ ਭੈਅ ਵਾਲੇ ਗੁਰਮੁਖਾਂ ਨੇ ਬਾਦਸ਼ਾਹ ਦੇ ਇਸ ਪ੍ਰਸ਼ਨ ਦਾ ਉੱਤਰ ਬੜਾ ਸੋਹਣਾ ਦਿੱਤਾ। ਉਹ ਕਹਿਣ ਲੱਗੇ ਸੁਲਤਾਨ ! ਤੇਰੇ ਕੀਤੇ ਹੋਏ ਪ੍ਰਸ਼ਨ ਦਾ ਉੱਤਰ ਕੱਲ ਨੂੰ ਦਿੱਤਾ ਜਾਏਗਾ।

ਬਾਦਸ਼ਾਹ ਰੋਜ਼ ਸਵੇਰੇ ਆਪਣੇ ਬਾਗ਼ ਵਿਚ ਸੈਰ ਕਰਨ ਜਾਂਦਾ ਸੀ ਤੇ ਉਸਦੇ ਬਾਗ਼ ਦੇ ਅੰਦਰ ਇਕ ਸਰਵੋਰ ਬਣਿਆ ਸੀ। ਡੂੰਘਾ ਪਾਣੀ ਦਾ ਤਲਾਬ ਸੀ। ਕੀ ਦੇਖਦਾ ਹੈ ਕਿ ਉਸ ਤਲਾਬ ਦੇ ਕਿਨਾਰੇ ਉਸਦਾ ਪੁੱਤਰ ਖਲੋਤਾ ਹੋਇਆ ਹੈ। ਬਾਦਸ਼ਾਹ ਦੇ ਮਨ ਵਿਚ ਸ਼ਾਇਦ ਇਹ ਸੀ ਕਿ ਅੱਜ ਬਾਗ਼ ਵਿਚ ਸੈਰ ਕਰਨ ਆਇਆ ਹੈ। ਇਕੋ ਇਕ ਬਾਦਸ਼ਾਹ ਦਾ ਪੁੱਤਰ ਸਰੋਵਰ ਦੇ ਕਿਨਾਰੇ ਖਲੋਤਾ ਹੈ ਤੇ ਜਿਉਂ-ਜਿਉਂ ਬਾਦਸ਼ਾਹ ਨੇੜੇ ਆਉਂਦਾ ਹੈ, ਉਹ ਬੱਚਾ ਕੁਝ ਬੋਲਦਾ ਨਹੀਂ, ਖ਼ਾਮੋਸ਼ ਹੈ। ਬਾਦਸ਼ਾਹ ਸਰੋਵਰ ਤੋਂ ਥੋੜੀ ਜਿਹੀ ਦੂਰ ਰਹਿ ਗਿਆ ਤੇ ਅਚਨਚੇਤ ਉਸਦਾ ਬੱਚਾ ਪਾਣੀ ਦੇ ਵਿਚ ਡਿੱਗ ਪਿਆ। ਪਾਣੀ ਵਿਚ ਡਿੱਗਾ ਤੇ ਡੁੱਬ ਗਿਆ।

ਚਾਕਰ ਨਾਲ ਸਨ। ਰਾਜੇ ਦੇ ਅੰਗ-ਰੱਖਸ਼ਕ ਨਾਲ ਸਨ, ਪਰ ਜਦੋਂ ਆਪਣੇ ਪੁੱਤਰ ਨੂੰ ਪਾਣੀ ਵਿਚ ਡੁੱਬਦਿਆਂ ਦੇਖਿਆ ਤਾਂ ਕਿਸੇ ਨੌਕਰ ਨੂੰ, ਕਿਸੇ ਅੰਗ-ਰੱਖਿਅਕ ਨੂੰ ਨਹੀਂ ਕਿਹਾ ਕਿ ਮੇਰੇ ਬੱਚੇ ਨੂੰ ਬਚਾਉ, ਬਾਦਸ਼ਾਹ ਇਕ ਦਮ ਭੱਜ ਕੇ ਸਮੇਤ ਬਸਤਰਾਂ ਦੇ ਪਾਣੀ ਵਿਚ ਛਾਲ ਮਾਰ ਕੇ ਆਪਣੇ ਪੁੱਤਰ ਦੀਆਂ ਬਾਹਾਂ ਫੜਨ ਲੱਗਾ। ਜਦੋਂ ਛਾਲ ਮਾਰ ਕੇ ਬਾਂਹ ਫੜੀ ਤਾਂ ਦੇਖਦਾ ਹੈ ਕਿ ਇਹ ਉਸਦਾ ਪੁੱਤਰ ਨਹੀਂ ਸੀ, ਹਕੀਕਤ ਵਿਚ ਉਸਦੇ ਪੁੱਤਰ ਦਾ ਇਨ-ਬਿਨ ਬੁੱਤ ਬਣਾਇਆ ਗਿਆ ਸੀ। ਇਸ ਬੁੱਤ ਦੇ ਪੈਰਾਂ ਦੇ ਥੱਲੇ ਬਾਰੀਕ ਜਿਹੀ ਇਕ ਤੰਦ ਸੀ ਅਤੇ ਜਦੋਂ ਬਾਦਸ਼ਾਹ ਨੇੜੇ ਆਇਆ, ਖਿੱਚ ਕੇ ਇਸਨੂੰ ਸਰੋਵਰ ਵਿਚ ਸੁੱਟ ਦਿੱਤਾ ਗਿਆ।

ਬਾਦਸ਼ਾਹ ਨੇ ਦੇਖਿਆ ਕਿ ਮੇਰੇ ਪੁੱਤਰ ਦਾ ਬੁੱਤ ਹੈ ਤਾਂ ਬਾਹਰ ਨਿਕਲ ਆਇਆ। ਬੜਾ ਗ਼ੁੱਸੇ ਵਿਚ ਸੀ ਕਿ ਇੰਨੀ ਦੇਰ ਨੂੰ ਕਰਨੀ ਵਾਲੇ ਮਹਾਂਪੁਰਸ਼ ਸਾਹਮਣੇ ਆਏ। ਬਾਦਸ਼ਾਹ ਕਹਿਣ ਲੱਗਾ ਇਹ ਕੀ ਮਾਜਰਾ ਹੈ ? ਕਹਿਣ ਲੱਗੇ, ਸੁਲਤਾਨ ! ਤੇਰੇ ਕੱਲ ਦੇ ਕੀਤੇ ਹੋਏ ਪ੍ਰਸ਼ਨ ਦਾ ਉੱਤਰ ਸੀ। ਤੂੰ ਪੁੱਛ ਰਿਹਾ ਸੀ ਕਿ ਪ੍ਰਮਾਤਮਾ ਦੇ ਕੋਲ ਇੰਨੀਆਂ ਤਾਕਤਾਂ, ਇੰਨੀਆਂ ਰਹਿਮਤਾਂ ਹਨ ਤਾਂ ਉਹ ਆਪ ਕਿਉਂ ਪ੍ਰਗਟ ਹੋ ਕੇ ਆਪਣਿਆਂ ਦੀ ਰੱਖਦਾ ਹੈ। ਕਹਿਣ ਲੱਗੇ ਇਹ ਤਾਂ ਕੇਵਲ ਤੇਰੇ ਪੁੱਤਰ ਦਾ ਬੁੱਤ ਸੀ। ਤੇਰੇ ਨੌਕਰ, ਤੇਰੇ ਫ਼ੌਜੀ, ਤੇਰੇ ਸਿਪਾਹੀ, ਤੇਰੇ ਅੰਗ-ਰੱਖਿਅਕ ਤੇਰੇ ਪਿੱਛੇ ਸਨ। ਜਦੋਂ ਤੇਰਾ ਪੁੱਤਰ ਪਾਣੀ ਵਿਚ ਡੁੱਬਾ ਹੈ ਤਾਂ ਤੂੰ ਖ਼ੁਦ ਛਾਲ ਕਿਉਂ ਮਾਰੀ, ਆਪਣੇ ਸਿਪਾਹੀ ਕਿਉਂ ਨਹੀਂ ਭੇਜ ਦਿੱਤੇ ? ਕਹਿਣ ਲੱਗਾ ਸੱਚ ਜਾਣਨਾ, ਪੁੱਤਰ ਨਾਲ ਮੇਰਾ ਆਪਾ ਜੁੜਿਆ ਹੈ। ਜਦੋਂ ਮੇਰਾ ਆਪਾ ਪਾਣੀ ਵਿਚ ਡੁੱਬਿਆ ਤਾਂ ਉਦੋਂ ਮੈਂ ਨੌਕਰ ਨੂੰ ਨਹੀਂ ਕਿਹਾ, ਮੈਂ ਖ਼ੁਦ ਛਾਲ ਮਾਰ ਦਿੱਤੀ। ਮਹਾਂ ਪੁਰਸ਼ ਕਹਿਣ ਲੱਗੇ, ਰੱਬ ਦੇ ਭਗਤ ਪ੍ਰਮਾਤਮਾ ਦੇ ਪੁੱਤਰ ਹਨ। ਜੇ ਬਾਦਸ਼ਾਹ ਤੂੰ ਆਪਣੇ ਪੁੱਤਰ ਨੂੰ ਡਿੱਗਦਿਆਂ ਦੇਖਦਾ ਹੈਂ ਤੇ ਆਪ ਬਸਤਰਾਂ ਸਮੇਤ ਛਾਲ ਮਾਰਦਾ ਹੈਂ ਤਾਂ ਮੇਰੇ ਪ੍ਰਮਾਤਮਾ ਜਦੋਂ ਆਪਣੇ ਭਗਤਾਂ 'ਤੇ ਔਖ ਬਣਦੀ ਹੈ ਤਾਂ ਉਦੋਂ ਕਿਸੇ ਹੋਰ ਨੂੰ ਨਹੀਂ, ਸੱਚ ਜਾਣੋ, ਰੱਬ ਮੇਰਾ ਆਪ ਪ੍ਰਗਟ ਹੁੰਦਾ ਹੈ।

ਇਕ ਬਚਨ ਹੈ ਭਗਤ ਨਾਮਦੇਵ ਜੀ ਦਾ। ਇਸ ਸ਼ਬਦ ਦਾ ਆਧਾਰ ਹੈ ਕਿ ਪ੍ਰਹਿਲਾਦ ਹਰਣਾਖਸ਼ ਦੇ ਘਰ ਪੈਦਾ ਹੋਇਆ ਹੈ। ਭਾਈ ਗੁਰਦਾਸ ਕਹਿੰਦੇ ਹਨ ਕਿ ਪ੍ਰਮਾਤਮਾ ਦੀ ਖੇਡ ਦੇਖੋ। ਕਲਰੀ ਧਰਤੀ ਉੱਤੇ ਇਕ ਕਮਲ ਦਾ ਫੁੱਲ ਪੈਦਾ ਹੋ ਗਿਆ ਹੈ। ਹਰਣਾਖਸ਼ ਇਕ ਕਲਰੀ ਜ਼ਮੀਨ ਹੈ ਤੇ ਪ੍ਰਮਾਤਮਾ ਨੇ ਇਸ ਕਲਰੀ ਜ਼ਮੀਨ ਦੇ ਅੰਦਰ ਪ੍ਰਹਿਲਾਦ ਵਰਗਾ ਕਮਲ ਦਾ ਫੁੱਲ ਪੈਦਾ ਕਰ ਦਿੱਤਾ। ਉਸ ਵੇਲੇ ਜਦੋਂ ਉਸਨੇ ਇਹ ਹੁਕਮ ਕੀਤਾ ਕਿ ਮੇਰੀ ਕੇਵਲ ਇਬਾਦਤ ਕੀਤੀ ਜਾਏ ਤਾਂ ਪ੍ਰਮਾਤਮਾ ਨੇ ਕਿਸੇ ਹੋਰ ਦੇ ਘਰੋਂ ਨਹੀਂ, ਇਸਦੇ ਆਪਣੇ ਘਰੋਂ ਹੀ ਇਕ ਸੱਚ ਦੀ ਆਵਾਜ਼ ਪੈਦਾ ਕੀਤੀ ਤੇ ਉਹ ਆਵਾਜ਼ ਕਹਿ ਰਹੀ ਸੀ ਕਿ ਮੇਰਾ ਬਾਪ ਝੂਠ ਬੋਲਦਾ ਹੈ। ਜੇ ਸਦੀਵ ਕਾਲ ਕਿਸੇ ਨੇ ਰਹਿਣਾ ਹੈ ਤਾਂ ਕੇਵਲ ਪਰੀਪੂਰਨ ਪ੍ਰਮਾਤਮਾ ਨੇ ਹੀ ਰਹਿਣਾ ਹੈ।

ਪ੍ਰਹਿਲਾਦ ਜਦੋਂ ਇਸ ਪਾਸੇ ਤੁਰਿਆ ਤਾਂ ਭਗਤ ਨੂੰ ਭਰਮਾਣ ਲਈ ਕਈ ਸ਼ੈਤਾਨ ਰੂਪ ਧਾਰਨ ਕਰਕੇ ਆਏ। ਸਭ ਤੋਂ ਪਹਿਲਾਂ ਦੋ ਵਿਦਵਾਨ ਸੰਡਾ ਤੇ ਮਰਕਾ ਪ੍ਰਹਿਲਾਦ ਨੂੰ ਕੇਵਲ ਇਹ ਪੜ੍ਹਾਉਣਾ ਚਾਹੁੰਦੇ ਹਨ ਕਿ ਤੂੰ ਰਾਮ ਨਾਮ ਦੀ ਬਾਣ ਛੱਡ ਦੇ, ਕੇਵਲ ਆਪਣੇ ਬਾਪ ਦਾ ਨਾਮ ਜੱਪਿਆ ਕਰ। ਉਸਨੇ ਉਸਤਾਦਾਂ ਦੀ ਨਹੀਂ ਮੰਨੀ। ਜਿਥੇ ਬੱਚੇ ਬੈਠ ਕੇ ਪੜ੍ਹਦੇ ਸਨ, ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਨਾਲੇ ਤਾੜੀ ਮਾਰੇ ਤੇ ਨਾਲ ਹਮ ਉਮਰ ਦੇ ਬੱਚਿਆਂ ਨੂੰ ਕਹਿ ਰਿਹਾ ਸੀ ਕਿ ਮੇਰੇ ਭਰਾਵੋ ! ਮੇਰੇ ਵੀਰੋ ! ਹਰਣਾਖਸ਼ ਨਾ ਜੱਪੋ। ਮੈਂ ਰਾਮ ਨਾਮ ਜੱਪਦਾ ਹਾਂ ਤੇ ਤੁਸੀਂ ਵੀ ਮੇਰੇ ਪਿੱਛੇ ਰਾਮ ਨਾਮ ਜੱਪੋ। ਸੰਡਾ ਮਰਕਾ ਥੱਕ ਗਏ, ਪਰ ਰੱਬ ਦਾ ਭਗਤ ਰਾਮ ਨਾਮ ਜੱਪਦਾ ਰਿਹਾ।

ਉਸਤੋਂ ਬਾਅਦ ਮੋਹ ਦੀਆਂ ਤੰਦਾਂ ਆਈਆਂ। ਕਿਉਂਕਿ ਆਪਣਿਆਂ ਦੀ ਗੁਰੂ ਕਿਵੇਂ ਰੱਖਿਆ ਕਰਦਾ ਹੈ ? ਉਸਤਾਦ ਆਏ, ਉਹਨਾਂ ਤੋਂ ਬਚਾਅ ਲਿਆ ਤੇ ਫਿਰ ਮੋਹ ਦੀ ਤੰਦ ਆਈ ਤਾਂ ਸਭ ਤੋਂ ਵੱਧ ਇਨਸਾਨ ਦਾ ਜਿਹੜਾ ਅੰਦਰ ਦਾ ਲਗਾਉ ਹੈ, ਹਕੀਕਤ ਵਿਚ ਉਹ ਮਾਂ ਦੇ ਨਾਲ ਹੈ। ਮਾਂ ਨਾਲ ਸਭ ਤੋਂ ਵੱਧ ਬੰਦੇ ਦਾ ਨੇਹ ਹੈ। ਅਰਜ਼ ਕਰਾਂ ਕਿ ਭਾਵੇਂ ਇਨਸਾਨ 100 ਸਾਲ ਦਾ ਹੋ ਜਾਏ, ਪਰ ਜਦੋਂ ਵੀ ਇਸ ਉੱਪਰ ਭੀੜਾ ਬਣਦੀ ਹੈ ਤਾਂ ਇਸਦੇ ਮੁਖ ਵਿਚੋਂ ਇਕ ਆਵਾਜ਼ ਨਿਕਲਦੀ ਹੈ ਹਾਏ ਮਾਂ। ਕਿਉਂ ਮਾਂ ਨੂੰ ਬਾਰ-ਬਾਰ ਚੇਤੇ ਕਰਦਾ ਹੈ ? ਮਾਂ ਜਨਮ ਦੇਣ ਵਾਲੀ ਇਸ ਤੋਂ ਦੂਰ ਚਲੀ ਗਈ, ਪਰ ਜਦੋਂ ਦੁੱਖ ਆਵੇ ਤਾਂ ਕਹਿੰਦਾ ਹੈ, ਹਾਏ ਮਾਂ। ਅਸਲ ਵਿਚ ਮਾਂ ਸ਼ਬਦ ਇਸਦੇ ਅੰਦਰ ਇੰਨਾ-ਕੁ ਰੱਚ ਚੁੱਕਾ ਹੈ ਕਿ ਇਸਨੇ ਜਨਮ ਤੋਂ ਪਹਿਲਾਂ ਸੁਆਸ ਵੀ ਮਾਂ ਦੇ ਸੁਆਸਾਂ ਵਿਚੋਂ ਲਏ। ਇਸਦੇ ਅੰਦਰ ਦੀ ਧੜਕਣ ਵੀ ਮਾਂ ਦੀ ਧੜਕਣ ਹੈ। ਇਸਦੇ ਅੰਦਰ ਦੀ ਜੋ ਖ਼ੁਰਾਕ ਸੀ, ਉਹ ਮਾਂ ਸੀ। ਅਸਲ ਵਿਚ ਬੱਚੇ ਦੇ ਰੋਮ-ਰੋਮ ਵਿਚ ਮਾਂ ਦਾ ਪਿਆਰ ਇੰਨਾ-ਕੁ ਰੱਚ ਜਾਂਦਾ ਹੈ ਕਿ ਮਰਦੇ ਦੱਮ ਤੱਕ ਵੀ ਜਦੋਂ ਉਹ ਸ਼ਬਦ ਪੁਕਾਰਦਾ ਹੈ ਤਾਂ ਜ਼ਬਾਨ ਵਿਚੋਂ ਨਿਕਲਦਾ ਹੈ ਹਾਏ ਮਾਂ।

ਦੁਨੀਆਂ ਦਾ ਹਰ ਰਿਸ਼ਤਾ ਬਣਾਇਆ ਜਾ ਸਕਦਾ ਹੈ। ਇਕ ਸੱਜਣ ਛੱਡ ਕੇ ਜਾਏਗਾ ਤਾਂ ਰੁਪਈਏ ਦੀ ਤਾਕਤ ਨਾਲ ਦੱਸ ਹੋਰ ਪਿੱਛੇ ਖੜੇ ਹੋ ਜਾਣਗੇ। ਇਕ ਭਰਾ ਛੱਡ ਕੇ ਜਾਏਗਾ ਤਾਂ ਦੌਲਤ ਕਰਕੇ ਕਈ ਭਰਾ ਬਣਨ ਨੂੰ ਤਿਆਰ ਹੋ ਜਾਣਗੇ। ਸੱਚ ਜਾਣੋ,

*ਭੰਡੁ ਮੁਆ ਭੰਡੁ ਭਾਲੀਐ*

(ਅੰਗ ੪੭੩)

ਇਸਤਰੀ ਦੀ ਮੌਤ ਹੋ ਜਾਏਗੀ ਤਾਂ ਇਨਸਾਨ ਹੋਰ ਸ਼ਾਦੀ ਰਚਾ ਸਕਦਾ ਹੈ। ਦੁਨੀਆਂ ਦੇ ਬਾਕੀ ਰਿਸ਼ਤੇ ਟੁੱਟ ਜਾਣ ਤਾਂ ਬਣਾਏ ਜਾ ਸਕਦੇ ਹਨ, ਖ਼ਰੀਦੇ ਜਾ ਸਕਦੇ ਹਨ, ਪਰ ਮਾਂ ਦਾ ਰਿਸ਼ਤਾ ਅਜਿਹਾ ਹੈ ਜਿਹੜਾ ਕੇਵਲ ਇਕ ਵਾਰੀ ਮਿਲਦਾ ਹੈ ਤੇ ਮਾਂ ਦਾ ਰਿਸ਼ਤਾ ਨਾ ਪੈਸਿਆਂ ਨਾਲ ਖ਼ਰੀਦਿਆ ਜਾਂਦਾ ਹੈ, ਨਾ ਕਿਸੇ ਤੋਂ ਉਧਾਰਾ ਲਿਆ ਜਾਂਦਾ ਹੈ। ਮਾਂ ਦਾ ਪਿਆਰ ਸਿਰਫ਼ ਇਕ ਵਾਰੀ ਮਿਲਦਾ ਹੈ, ਕਿਉਂਕਿ ਮਾਂ ਦੀ ਕੁੱਖ ਤੋਂ ਇਕ ਵਾਰੀ ਜਨਮ ਲਿਆ ਹੈ। ਕਦੀ

ਕੋਈ ਇਨਸਾਨ ਮਾਂ ਦੀ ਕੁੱਖ ਇਕੋ ਜਨਮ ਵਿਚ ਬਾਰ-ਬਾਰ ਬਦਲ ਨਹੀਂ ਸਕਦਾ।

ਉਸਤਾਦ ਭਰਮਾਣ ਆਏ, ਨਹੀਂ ਭਰਮੇ। ਮਾਂ ਸਾਹਮਣੇ ਆਈ ਤੇ ਉਸਨੇ ਆ ਕੇ ਕਿਹਾ, ਪੁੱਤਰ, ਮੈਂ ਤੈਨੂੰ ਆਪਣਾ ਦੁੱਧ ਚੁੰਘਾਇਆ ਹੈ, ਆਪਣੇ ਸੀਨੇ ਦਾ ਤੈਨੂੰ ਪਿਆਰ ਦਿੱਤਾ ਹੈ। ਮੈਂ ਬੇਨਤੀ ਕਰਦੀ ਹਾਂ ਪੁੱਤਰ ਕਿ ਤੂੰ ਬਾਪੂ ਦੀ ਗੱਲ ਮੰਨ ਲੈ। ਤੇਰੇ ਪਿਤਾ ਨੇ ਇਸ ਧਰਤੀ 'ਤੇ ਰਾਜ ਸਥਾਪਿਤ ਕੀਤਾ ਹੈ। ਤੂੰ ਰਾਮ ਨਾਮ ਦੀ ਬਾਂਗ ਛੱਡ ਕੇ ਇਸਨੂੰ ਜੱਪ। ਮਾਂ ਦੀ ਮਮਤਾ ਵੀ ਅਸਰ ਨਾ ਕਰ ਸਕੀ।

ਉਸਤੋਂ ਅੱਗੇ ਫਿਰ ਇਸਦੇ ਨਾਲ ਤਸ਼ੱਦਦ ਦੀ ਇਕ ਲੜੀ ਸ਼ੁਰੂ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਪਾਣੀ ਵਿਚ ਡੋਬਿਆ, ਪਰ ਰੱਬ ਨੇ ਅਉਖੀ ਘੜੀ ਤੋਂ ਬਚਾਅ ਦਿੱਤਾ ਤੇ ਪਾਣੀ ਵਿਚ ਡੁੱਬਿਆ ਨਾ। ਰੁੱਖ ਤੋਂ ਥੱਲੇ ਸੁੱਟਿਆ। ਰੁੱਖ ਨੇ ਆਪਣੀ ਸ਼ਕਤੀ ਦਿਖਾਈ, ਇਸਨੂੰ ਸੱਟ ਨਾ ਲੱਗਣ ਦਿੱਤੀ। ਪਹਾੜ ਤੋਂ ਥੱਲੇ ਸੁੱਟਿਆ, ਪਹਾੜ ਅਡੋਲ ਸੀ। ਪ੍ਰਹਿਲਾਦ ਦਾ ਕੁਝ ਨਹੀਂ ਵਿਗੜਿਆ ਤੇ ਜਿਸ ਵੇਲੇ ਅੱਗ ਦੀਆਂ ਲਪਟਾਂ ਵਿਚ ਬਿਠਾਉਣ ਲੱਗੇ ਤਾਂ ਮੁੱਢ ਕਦੀਮੀ ਸੁਭਾਅ ਵਾਲੇ ਰੱਬ ਨੇ ਅੱਗ ਵਿਚੋਂ ਵੀ ਬਚਾਅ ਲਿਆ। ਫਿਰ ਬਾਪ ਨੇ ਆਪਣੀ ਤਲਵਾਰ ਕੱਢ ਕੇ ਕਿਹਾ ਕਿ ਕੌਣ ਹੈ ਤੈਨੂੰ ਬਚਾਉਣ ਵਾਲਾ ? ਫਿਰ ਮੁੱਢ ਕਦੀਮੀ ਸੁਭਾਅ ਵਾਲਾ ਰੱਬ ਪ੍ਰਗਟ ਹੋਇਆ ਤੇ ਕਹਿਣ ਲੱਗਾ ਕਿ ਪ੍ਰਹਿਲਾਦ ਤੋਂ ਨਾ ਪੁੱਛ, ਮੇਰੇ ਵੱਲ ਝਾਤੀ ਮਾਰ ਕੇ ਦੇਖ, ਮੈਂ ਤੈਨੂੰ ਦੱਸਦਾ ਹਾਂ ਕਿ ਪ੍ਰਹਿਲਾਦ ਨੂੰ ਬਚਾਉਣ ਵਾਲਾ ਕੌਣ ਹੈ। ਕਹਿਣ ਲੱਗੇ-

*ਸੰਡਾ ਮਰਕਾ ਜਾਇ ਪੁਕਾਰੇ॥ ਪੜੈ ਨਹੀ ਹਮ ਹੀ ਪਚਿ ਹਾਰੇ॥*
*ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ॥ ੧॥*
*ਰਾਮ ਨਾਮਾ ਜਪਿਬੋ ਕਰੈ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ॥ ੧॥ ਰਹਾਉ॥*
*ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ॥*
*ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ॥ ੨॥*
*ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ॥*
*ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥ ੩॥*

ਪ੍ਰਮਾਤਮਾ ਨੇ ਆਪਣੀ ਸ਼ਕਤੀ ਆਪਣੀ ਮਾਇਆ ਹੀ ਫੇਰ ਦਿੱਤੀ। ਉਸ ਵੇਲੇ ਬਚਨ ਆਉਂਦਾ ਹੈ-

*ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ॥*

ਕੌਣ ਹੈ ਤੈਨੂੰ ਰੱਖਣ ਵਾਲਾ ਤੇ ਪ੍ਰਹਿਲਾਦ ਕਹਿੰਦਾ ਹੈ ਕਿ ਮੇਰੇ ਵਿਚੋਂ ਨਹੀਂ, ਉਸ ਥੰਮ੍ਹ ਵਿਚੋਂ ਦੇਖ ਕੌਣ ਬੋਲਦਾ ਪਿਆ ਹੈ।

*ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ॥ ੪॥*

*ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ॥*

*ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਤ ਦਾਤਾ॥ ੫॥*

(ਅੰਗ ੧੧੬੫)

ਉਹ ਪਿਆਰਾ ਵਾਹਿਗੁਰੂ ਆਪਣੇ ਭਗਤਾਂ ਦੀ ਆਪ ਹੀ ਕ੍ਰਿਪਾਲਤਾ ਕਰਕੇ ਰੱਖਿਆ ਕਰਦੇ ਹਨ। ਹੁਣ ਉਹ ਭਗਤ ਅੰਦਰੋਂ ਕਿੰਨਾ-ਕੁ ਜੁੜਿਆ ਹੈ ? ਜਿਨ੍ਹਾਂ ਦੀ ਪ੍ਰਮਾਤਮਾ ਰਾਖੀ ਕਰਦੇ ਹਨ, ਉਹਨਾਂ ਦੇ ਬਾਰੇ ਹਜ਼ੂਰ ਨੇ ਬਾਣੀ ਵਿਚ ਕਿਹਾ ਹੈ ਕਿ ਉਹਨਾਂ ਦਾ ਜੀਵਨ ਹੈ ਕਿ-

*ਊਠਤ ਸੁਖੀਆ ਬੈਠਤ ਸੁਖੀਆ॥*

*ਭਉ ਨਹੀ ਲਾਗੈ ਜਾ ਐਸੇ ਬੁਝੀਆ॥ ੧॥*

*ਰਾਖਾ ਏਕੁ ਹਮਾਰਾ ਸੁਆਮੀ॥*

*ਸਗਲ ਘਟਾ ਕਾ ਅੰਤਰਜਾਮੀ॥ ੧॥ ਰਹਾਉ॥*

*ਸੋਇ ਅਚਿੰਤਾ ਜਾਗਿ ਅਚਿੰਤਾ॥*

*ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥ ੨॥*

ਉਹਨਾਂ ਭਗਤਾਂ ਦੇ ਅੰਦਰ ਸੁੱਖ ਹੈ ਤੇ ਸਾਈਂ ਅਉਖੀ ਘੜੀ ਕਿਵੇਂ ਦੇਖਣ ਦੇਵੇਗਾ।

*ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥*

ਕਿਉਂ ਪਾਇਆ ਜੀ !

*ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥*

(ਅੰਗ ੧੧੩੬)

ਜਿਸਨੂੰ ਮੰਤਰ ਦ੍ਰਿੜ ਕਰਾ ਦਿੱਤਾ, ਉਸਨੂੰ

*ਅਉਖੀ ਘੜੀ ਨ ਦੇਖਣ ਦੇਈ*

ਇਕ ਅੰਗਰੇਜ਼ ਵਿਦਵਾਨ ਨੇ ਬੜਾ ਸੋਹਣਾ ਆਪਣੇ ਜੀਵਨ ਦਾ ਇਕ ਸੁਪਨਾ ਲਿਖਿਆ ਹੈ ਕਿ ਪ੍ਰਮਾਤਮਾ ਆਪਣਿਆਂ ਨੂੰ ਔਖੇ ਵੇਲੇ ਕਿਵੇਂ ਬਚਾਉਂਦਾ ਹੈ ? ਉਹ ਲਿਖਦਾ ਹੈ ਕਿ ਰਾਤ ਮੈਂ ਸੁੱਤਾ ਹਾਂ ਤੇ ਸੁੱਤਿਆਂ ਹੋਇਆਂ ਮੈਨੂੰ ਆਪਣੀ ਜ਼ਿੰਦਗੀ ਦਾ ਸੁਪਨਾ ਆਇਆ ਹੈ। ਮੇਰਾ ਜੀਵਨ ਇਕ ਸੁਪਨਾ ਹੈ। ਮੈਂ ਸੁਪਨੇ ਵਿਚ ਦੇਖਦਾ ਹਾਂ ਕਿ ਸਮੁੰਦਰ ਦੇ ਕਿਨਾਰੇ ਮੈਂ ਤੁਰਿਆ ਜਾਂਦਾ ਹਾਂ ਤੇ ਮੇਰੀ ਜ਼ਿੰਦਗੀ ਦੇ ਸੁਪਨੇ ਵਿਚ ਮੇਰੇ ਜੀਵਨ ਦੇ ਨਾਲ ਪ੍ਰਮਾਤਮਾ ਵੀ ਮੇਰੇ ਨਾਲ ਚੱਲਿਆ ਹੈ। ਕਹਿਣ ਲੱਗਾ ਮੈਂ ਉਸ ਰੇਤ ਉੱਤੇ ਤੁਰਿਆ ਜਾਂਦਾ ਹਾਂ ਤੇ ਪ੍ਰਮਾਤਮਾ ਵੀ ਮੇਰੇ ਨਾਲ ਤੁਰਿਆ ਜਾਂਦਾ ਹੈ। ਇਕ ਪੈਰਾਂ ਦੇ ਨਿਸ਼ਾਨ ਰੇਤ ਉੱਤੇ ਮੇਰੇ ਹਨ ਤੇ ਇਕ ਪੈਰਾਂ

ਦੇ ਨਿਸ਼ਾਨ ਮੇਰੇ ਰੱਬ ਦੇ ਹਨ। ਕਹਿੰਦਾ ਹੈ ਕਿ ਮੈਂ ਕਾਫ਼ੀ ਸਫ਼ਰ ਕੀਤਾ ਤੇ ਸੁਪਨੇ ਵਿਚ ਪਿੱਛੇ ਝਾਤੀ ਮਾਰ ਕੇ ਜਦੋਂ ਆਪਣੀ ਜ਼ਿੰਦਗੀ ਦੇ ਕੁਝ ਪੜਾਅ ਦੇਖੇ ਤਾਂ ਮੇਰੇ ਮਨ ਨੂੰ ਥੋੜਾ ਜਿਹਾ ਖੇਦ ਹੋਇਆ ਕਿ ਜਿਹੜੇ ਜ਼ਿੰਦਗੀ ਦੇ ਪੜਾਵਾਂ ਵਿਚ ਮੇਰੇ 'ਤੇ ਅੱਤ ਦੀ ਮੁਸ਼ਕਲ ਪਈ ਸੀ, ਉਥੇ ਕੇਵਲ ਮੇਰੇ ਪੈਰਾਂ ਦੇ ਨਿਸ਼ਾਨ ਹਨ, ਰੱਬ ਦੇ ਪੈਰਾਂ ਦੇ ਨਿਸ਼ਾਨ ਜਿਹੜੇ ਹਨ ਉਹ ਮੁਸੀਬਤ ਵਿਚ ਨਜ਼ਰ ਨਹੀਂ ਆਏ। ਕਹਿੰਦਾ ਹੈ ਕਿ ਮੈਂ ਪ੍ਰਮਾਤਮਾ ਨੂੰ ਉਸ ਵੇਲੇ ਮੁਖ਼ਾਤਬ ਕਰਕੇ ਕਿਹਾ ਕਿ ਹੇ ਪ੍ਰਭੂ ! ਤੁਸੀਂ ਮੇਰੀ ਜ਼ਿੰਦਗੀ ਦੇ ਹਰ ਪੜਾਅ ਨਾਲ ਚੱਲਣ ਦਾ ਇਕ ਵਾਅਦਾ ਮੇਰੇ ਨਾਲ ਕੀਤਾ ਸੀ, ਪਰ ਮੈਨੂੰ ਇਕ ਖੇਦ ਹੈ। ਪ੍ਰਮਾਤਮਾ ਪੁੱਛਦਾ ਹੈ ਕਿ ਦੱਸ ਖੇਦ ਕਾਹਦਾ ? ਕਹਿੰਦਾ ਹੈ ਕਿ ਮੈਂ ਆਪਣੀ ਜ਼ਿੰਦਗੀ ਦੇ ਜਦੋਂ ਪੈਰਾਂ ਦੇ ਚਿੰਨ੍ਹ ਦੇਖਦਾ ਹਾਂ ਤਾਂ ਸੁੱਖ ਵੇਲੇ ਤਾਂ ਦੋ-ਦੋ ਪੈਰਾਂ ਦੇ ਨਿਸ਼ਾਨ ਹਨ। ਮੇਰੇ ਤੇ ਤੇਰੇ ਇਕੱਠੇ ਹਨ ਤੇ ਜਦੋਂ ਮੁਸੀਬਤ ਆਈ, ਉਦੋਂ ਕੇਵਲ ਮੇਰੇ ਪੈਰਾਂ ਦੇ ਨਿਸ਼ਾਨ ਰਹਿ ਗਏ। ਮੁਸੀਬਤ ਵੇਲੇ ਤਾਂ ਤੂੰ ਵੀ ਮੇਰਾ ਸਾਥ ਛੱਡ ਗਿਆ।

ਰੱਬ ਹੱਸ ਪਿਆ। ਕਹਿਣ ਲੱਗਾ ਐ ਮੇਰੇ ਪਿਆਰੇ ਬੱਚੇ ! ਤੂੰ ਇਸ ਗੱਲ ਨੂੰ ਕਹਿਣ ਤੋਂ ਪਹਿਲਾਂ ਮੇਰੀ ਗੱਲ ਸੁਣ। ਤੂੰ ਕਹਿੰਦਾ ਹੈਂ ਕਿ ਤੁਸੀਂ ਮੁਸੀਬਤ ਵੇਲੇ ਮੇਰਾ ਸਾਥ ਛੱਡ ਗਏ ਤੇ ਉਦਾਹਰਨ ਸਿਰਫ਼ ਦਿੰਦਾ ਪਿਆ ਹੈਂ ਕਿ ਤੇਰੇ ਪੈਰਾਂ ਦੇ ਨਿਸ਼ਾਨ ਹਨ, ਮੇਰੇ ਪੈਰਾਂ ਦੇ ਨਿਸ਼ਾਨ ਨਹੀਂ। ਐ ਮੇਰੇ ਬੱਚੇ ! ਤੇਰੀ ਜ਼ਿੰਦਗੀ ਦੇ ਜਿਸ ਪੜਾਅ ਵਿਚ ਅੱਤ ਦਾ ਦੁੱਖ ਆਇਆ ਉਹ ਤੇਰੇ ਪੈਰਾਂ ਦੇ ਨਿਸ਼ਾਨ ਨਹੀਂ, ਉਹ ਅਸਲ ਵਿਚ ਮੇਰੇ ਪੈਰਾਂ ਦੇ ਨਿਸ਼ਾਨ ਹਨ। ਕਹਿਣ ਲੱਗਾ, ਪ੍ਰਮਾਤਮਾ ! ਤੇਰੇ ਪੈਰਾਂ ਦੇ ਨਿਸ਼ਾਨ ? ਮੈਨੂੰ ਦਿੱਸਦੇ ਪਏ ਹਨ ਕਿ ਮੇਰੇ ਪੈਰਾਂ ਦੇ ਨਿਸ਼ਾਨ ਹਨ। ਸਫ਼ਰ ਮੈਂ ਕੀਤਾ ਜੀਵਨ ਦਾ, ਮੁਸੀਬਤ ਵਿਚ ਮੇਰੇ ਪੈਰ ਹਨ। ਪ੍ਰਮਾਤਮਾ ਫਿਰ ਹੱਸ ਕੇ ਕਹਿੰਦਾ ਹੈ ਕਿ ਤੇਰੇ ਨਹੀਂ, ਅਸਲ ਵਿਚ ਉਹ ਮੇਰੇ ਹਨ। ਕਹਿਣ ਲੱਗਾ ਫਿਰ ਮੇਰੇ ਪੈਰਾਂ ਦੇ ਨਿਸ਼ਾਨ ਕਿੱਥੇ ਗਏ ? ਕਹਿਣ ਲੱਗੇ, ਬੇਟਾ ! ਜਦੋਂ ਤੇਰੇ 'ਤੇ ਮੁਸੀਬਤ ਪੈਂਦੀ ਸੀ ਤਾਂ ਮੈਂ ਤੈਨੂੰ ਆਪਣੀ ਗੋਦ ਵਿਚ ਚੁੱਕ ਲੈਂਦਾ ਸੀ। ਗੋਦ ਵਿਚ ਚੁੱਕਿਆਂ ਹੋਇਆਂ ਦੇ ਪੈਰਾਂ ਦੇ ਨਿਸ਼ਾਨ ਨਹੀਂ ਹੁੰਦੇ। ਜਿਸਨੂੰ ਗੋਦ ਵਿਚ ਚੁੱਕ ਲਈਏ, ਉਸਦੇ ਪੈਰਾਂ ਦੇ ਨਿਸ਼ਾਨ ਕਿੱਥੇ। ਜਿਹੜੇ ਕਹਿੰਦੇ ਹਨ ਕਿ ਅਉਖੀ ਘੜੀ ਦੇਖਣ ਨਾ ਦਿੱਤੀ ਤਾਂ ਬੰਦ ਬੰਦ ਕਿਉਂ ਕਟਾਇਆ ? ਮੈਂ ਕਹਿੰਦਾ ਹਾਂ ਗੁਰਮੁਖੋ ! ਇਸ ਤੋਂ ਵੱਡੀ ਰਹਿਮਤ ਕੀ ਹੋਵੇਗੀ ਕਿ ਜਿਸ ਦਿਨ ਬੰਦ ਬੰਦ ਕੱਟਿਆ ਜਾਏ, ਉਹ ਸੀਅ ਕਹਿਣ ਦੀ ਥਾਂ 'ਤੇ ਕਹੀ ਜਾਏ-

*ਨਹ ਕਿਛੁ ਜਨਮੈ ਨਹ ਕਿਛੁ ਮਰੈ॥*
*ਆਪਨ ਚਲਿਤੁ ਆਪ ਹੀ ਕਰੈ॥*

(ਅੰਗ ੨੮੧)

ਕੀ ਇਹ ਅੰਦਰ ਦਾ ਸੁੱਖ ਨਹੀਂ ? ਜਦੋਂ ਘੁਮਿਆਰ ਭਾਂਡਾ ਤਿਆਰ ਕਰਦਾ ਹੈ, ਚੱਕ 'ਤੇ ਘੁੰਮਾ ਕੇ ਉਸਨੇ ਭਾਂਡਾ ਬਣਾਇਆ ਤੇ ਜਿਸ ਵੇਲੇ ਭਾਂਡਾ ਬਣਦਾ ਹੈ, ਇਕ ਹੱਥ ਦੇ ਨਾਲ

ਉਪਰੋਂ ਉਹ ਥਾਪੀਆਂ ਮਾਰਦਾ ਹੈ ਤੇ ਦੇਖਣ ਵਾਲੇ ਕਹਿਣਗੇ ਕਿ ਇੰਨੀ ਮੁਸ਼ੱਕਤ ਕੀਤੀ, ਮਿੱਟੀ ਲਿਆਂਦੀ, ਗੁੰਨ੍ਹ ਕੇ, ਭਿਉਂ ਕੇ, ਚੱਕ 'ਤੇ ਘੁੰਮਾ ਕੇ, ਜੇ ਭਾਂਡਾ ਤੋੜਨਾ ਹੀ ਸੀ ਤਾਂ ਇਸਨੂੰ ਇੰਨੀ ਮੁਸ਼ੱਕਤ ਨਾਲ ਬਣਾਇਆ ਕਿਉਂ ? ਕੁੰਭ ਬਣਾਉਣ ਵਾਲਾ ਵੀਰ ਕਹਿੰਦਾ ਹੈ, ਦੁਨੀਆਂ ਦੇ ਲੋਕੋ ! ਤੁਹਾਨੂੰ ਸਿਰਫ਼ ਉੱਪਰ ਵਾਲਾ ਹੱਥ ਦਿੱਸਦਾ ਹੈ, ਮੇਰਾ ਥੱਲੇ ਵਾਲਾ ਹੱਥ ਨਹੀਂ ਦਿੱਸਦਾ। ਉਪਰੋਂ ਮੈਂ ਮਾਰਦਾ ਹਾਂ ਤੇ ਥੱਲਿਉਂ ਸਹਾਰਾ ਦਿੱਤਾ ਹੈ। ਪੁੱਛਿਆ ਮਾਰਦਾ ਕਿਉਂ ਹੈਂ ? ਕਹਿਣ ਲੱਗਾ ਕਿ ਇਸ ਨਾਲ ਘੜਿਆ ਜਾਏਗਾ, ਕਿਉਂਕਿ ਘੜਿਆ ਹੋਇਆਂ ਦੀ ਬਾਜ਼ਾਰ ਵਿਚ ਕੀਮਤ ਪੈਂਦੀ ਹੈ।

ਗੁਰਮੁਖੋ ! ਜਦੋਂ ਦੁੱਖ ਆਉਂਦਾ ਹੈ, ਮੁਸੀਬਤ ਆਉਂਦੀ ਹੈ ਤਾਂ ਪ੍ਰਮਾਤਮਾ ਚੇਤੇ ਆਉਂਦਾ ਹੈ ਤੇ ਉਦੋਂ ਇਹ ਗੱਲ ਸਮਝ ਲਈਂ ਕਿ ਜੇ ਉਪਰੋਂ ਸੱਟ ਪੈਂਦੀ ਪਈ ਹੈ ਤਾਂ ਅੰਦਰੋਂ ਗੁਰੂ ਚੇਤੇ ਆਉਂਦਾ ਹੈ। ਫਿਰ ਬਾਬਾ ਜੀ ਕਹਿੰਦੇ ਪਏ ਹਨ, ਸੱਚ ਜਾਣ ਕਿ ਪ੍ਰਮਾਤਮਾ ਤੇਰੇ ਅੰਦਰ ਨੂੰ ਸਹਾਰਾ ਦਿੰਦਾ ਪਿਆ ਹੈ।

ਧਨਾਸਰੀ ਮਹਲਾ ੫ ॥

*ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥*

ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਬਾਣੀ ਦੇ ਬੋਹਿਥ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਪਹਿਲਾ ਬਚਨ ਕਹਿਣ ਲੱਗੇ। ਧਨਾਸਰੀ ਰਾਗ ਹੈ। ਮਹਲਾ ੫ ਪੰਜਵੇਂ ਸਰੀਰ ਵਿਚ। ਮਹਲਾ ੧, ੨, ੩, ੪, ੫, ੯ ਪਰ ਦੂਜੇ ਮਹਲੇ ਦੇ ਥੱਲੇ ਕਦੇ ਅੰਗਦ ਸ਼ਬਦ ਨਹੀਂ ਮਿਲੇਗਾ। ਕਿਉਂ ? ਗੁਰੂ ਅਮਰਦਾਸ ਆਪਣਾ ਨਾਮ ਨਹੀਂ ਲੈ ਰਹੇ, ਗੁਰੂ ਰਾਮਦਾਸ ਆਪਣਾ ਨਾਮ ਨਹੀਂ ਲੈ ਰਹੇ, ਗੁਰੂ ਅਰਜਨ ਸਾਹਿਬ, ਗੁਰੂ ਤੇਗ਼ ਬਹਾਦਰ, ਸਿਰਫ਼ ਉੱਪਰ ਮਹਲੇ ਜ਼ਰੂਰ ਬਲਦੇ ਹਨ, ੧, ੨, ੩ ਅਖ਼ੀਰ 'ਤੇ ਨਾਨਕ ਪਦ ਹੀ ਆਵੇਗਾ। ਇਸਦਾ ਭਾਵ ਹੈ, ਦੁਨੀਆਂ ਦੇ ਲੋਕੋ ! ਸਰੀਰ ੧, ੨, ੩, ੪, ੫, ੯ ਹਨ, ਪਰ ਅੰਦਰ ਦੀ ਜੋਤ ਬਾਬੇ ਨਾਨਕ ਦੀ ਹੈ। ਧੰਨ ਗੁਰੂ ਅਰਜਨ ਸਾਹਿਬ ਤਰੁੱਠੇ ਧਨਾਸਰੀ ਰਾਗ ਵਿਚ ਬਖ਼ਸ਼ਿਸ਼ ਕਰਦੇ ਹਨ-

*ਅਉਖੀ ਘੜੀ ਨ ਦੇਖਣ ਦੇਈ*

ਤੁਸੀਂ ਆਪਣੇ ਪਿਆਰਿਆਂ ਨੂੰ ਅਉਖੀ ਘੜੀ ਨਹੀਂ ਦੇਖਣ ਦਿੰਦੇ। ਕਿਉਂ ਨਹੀਂ ਦੇਖਣ ਦਿੰਦੇ ?

*ਅਪਨਾ ਬਿਰਦ ਸਮਾਲੇ॥*

ਤੁਹਾਡਾ ਮੁੱਢ ਕਦੀਮੀ ਸੁਭਾਅ ਹੈ ਕਿ ਆਪਣੇ ਬਿਰਦ ਬਾਣੇ ਦੀ ਤੁਸੀਂ ਲਾਜ ਰੱਖਦੇ ਹੋ ਤੇ ਆਪਣਿਆਂ ਦੀ ਸੰਭਾਲ ਕਰਦੇ ਹੋ। ਹੁਣ ਕਿੰਨੀ-ਕੁ ਸੰਭਾਲ ਕਰਦੇ ਹੋ ?

*ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥ ੧॥*

ਪ੍ਰਮਾਤਮਾ ਵਾਹਿਗੁਰੂ ਜੀ ਆਪਣੇ ਸੇਵਕਾਂ ਨੂੰ ਹੱਥ ਦੇ ਕੇ ਰੱਖ ਲੈਂਦੇ ਹਨ ਤੇ ਸੰਭਾਲ

ਕਿੰਨੀ-ਕੁ ਰੱਖਦੇ ਹਨ ? ਸਾਸਿ ਸਾਸਿ, ਇਕ-ਇਕ ਸਵਾਸ। ਵਾਹਿਗੁਰੂ ਸੇਵਕ ਦੇ ਇੰਨਾ ਨੇੜੇ ਹੈ ਕਿ ਸੇਵਕ ਆਪਣਾ ਸਾਹ ਲੈਂਦਾ ਹੈ ਤੇ ਸੰਸਾਰ ਦੇ ਲੋਕ ਤਨ ਨਾਲ ਕੇਵਲ ਸੰਭਾਲ ਕਰਦੇ ਹਨ। ਜੇ ਜਿੰਦ ਨਾਲ ਤੇ ਸੁਆਸ ਨਾਲ ਕੋਈ ਸੰਭਾਲਦਾ ਹੈ ਤਾਂ ਕੇਵਲ ਸਤਿਗੁਰੂ ਪ੍ਰਮੇਸ਼ਰ। ਸਿੱਖ ਸੁਆਸ-ਸੁਆਸ ਜੱਪਦਾ ਹੈ ਤੇ ਸਤਿਗੁਰੂ ਸੁਆਸ-ਸੁਆਸ ਸੰਭਾਲਦੇ ਹਨ। ਗੁਰੂ ਅਰਜਨ ਸਾਹਿਬ ਸੱਚੇ ਪਿਤਾ ਨੇ ਸੁਖਮਨੀ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਅਠਾਰ੍ਹਵੀਂ ਅਸਟਪਦੀ ਦੇ ਪਹਿਲੇ ਪਦੇ ਦੀ ਅੰਤਲੀ ਤੁੱਕ ਵਿਚ ਕਿਹਾ ਕਿ ਦੇਖੋ, ਸਰੀਰ ਨੂੰ ਬੜੇ ਸੰਭਾਲਣ ਵਾਲੇ ਮਿਲਣਗੇ। ਮਰਨ ਤੋਂ ਬਾਅਦ ਵੀ ਸਰੀਰ ਸੰਭਾਲਣ ਵਾਲੇ ਹਨ। ਗੁਰਮੁਖੋ ! ਜਿੰਦ ਨੂੰ ਸੰਭਾਲਣ ਵਾਲਾ ਕੋਈ ਨਹੀਂ। ਜੇ ਜਿੰਦ ਨੂੰ ਸੰਭਾਲਣ ਵਾਲਾ ਹੈ ਤਾਂ ਕੇਵਲ ਸਤਿਗੁਰੂ ਦਾ ਸ਼ਬਦ ਹੈ, ਪ੍ਰਮਾਤਮਾ ਦੀ ਆਪਣੀ ਦਇਆ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਸਤਿਗੁਰ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥*

(ਸੁਖਮਨੀ ਸਾਹਿਬ)

ਆਪਣੇ ਪਿਆਰਿਆਂ ਨੂੰ ਹੱਥ ਦੇ ਕੇ ਰੱਖਦੇ ਹਨ ਤੇ ਸੁਆਸ-ਸੁਆਸ ਸੰਭਾਲ ਕਰਦੇ ਹਨ।

*ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥*

ਧੰਨ ਗੁਰੂ ਪੰਚਮ ਪਾਤਿਸ਼ਾਹ ਤਰੁੱਠ ਪਏ ਤੇ ਕਹਿਣ ਲੱਗੇ, ਭਾਈ ਜੇ ਤੁਸੀਂ ਇਹ ਰਹਿਮਤ ਲੈਣੀ ਚਾਹੁੰਦੇ ਹੋ ਤਾਂ ਸਾਡੇ ਕੋਲੋਂ ਪੁੱਛੋ। ਮਹਾਰਾਜ ਕੀ ? ਮਹਾਰਾਜ ਕਹਿੰਦੇ ਹਨ, ਮੈਂ ਆਪਣੀ ਜ਼ਿੰਦਗੀ ਦਾ ਤਜਰਬਾ ਦੱਸ ਰਿਹਾ ਹਾਂ ਕਿ ਮੇਰੇ ਅੰਦਰ ਵਾਲਾ ਚਿੱਤ ਪਰੀਪੂਰਨ ਪ੍ਰਮੇਸ਼ਰ ਨਾਲ ਲੱਗ ਗਿਆ ਹੈ। ਹੁਣ ਜਦੋਂ ਚਿੱਤ ਲੱਗ ਜਾਏ ਤਾਂ ਸਰੀਰ ਬਾਹਰ ਦੀ ਕੋਈ ਹਰਕਤ ਵੀ ਕਰਦਾ ਹੈ, ਪਰ ਲੱਗੇ ਹੋਏ ਚਿੱਤ ਸਰੀਰ ਦੇ ਬਾਹਰ ਦੇ ਕਰਮ ਵਿਚ ਵੀ ਕਦੀ ਉਖੜਦੇ ਨਹੀਂ। ਰਾਮਕਲੀ ਰਾਗ ਦਾ ਸ਼ਬਦ ਪੜ੍ਹੋ।

*ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥*
*ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥ ੧॥*

ਬੱਚਾ ਪਤੰਗ ਉਡਾਉਂਦਾ ਹੈ, ਹੱਥ ਵਿਚ ਡੋਰ ਫੜੀ, ਧਿਆਨ ਪਤੰਗ ਵੱਲ ਹੈ, ਗੱਲਾਂ ਆਪਣੇ ਸਾਥੀਆਂ ਨਾਲ ਕਰਦਾ ਹੈ। ਪੁੱਛੀਏ ਕਿ ਤੇਰਾ ਚਿੱਤ ਪਤੰਗ ਵਾਲੇ ਪਾਸੇ ਹੈ, ਡੋਰ ਵਾਲੇ ਪਾਸੇ ਹੈ ਕਿ ਬੱਚਿਆਂ ਵਾਲੇ ਪਾਸੇ ਹੈ ? ਅਗੋਂ ਕਹਿੰਦਾ ਹੈ ਕਿ ਗੱਲਾਂ ਮੈਂ ਆਪਣੇ ਵੀਰਿਆਂ ਨਾਲ ਕਰਦਾ ਹਾਂ, ਪਰ ਚਿੱਤ ਮੇਰਾ ਪਤੰਗ ਵਿਚ ਹੀ ਹੈ।

*ਮਨੁ ਰਾਮ ਨਾਮਾ ਬੇਧੀਅਲੇ॥*
*ਜੈਸੀ ਕਨਿਕ ਕਲਾ ਚਿਤੁ ਮਾਂਡੀਅਲੇ॥ ੧॥ ਰਹਾਉ॥*
*ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥*

*ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥ ੨॥*
*ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥*
*ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥ ੩॥*
*ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥ ੪॥*

(ਅੰਗ ੯੭੨)

*ਪ੍ਰਭ ਸਿਉ ਲਾਗਿ ਰਹਿਓ ਮੇਰਾ ਚਿਤੁ॥*

ਤੇ ਜਦੋਂ ਚਿੱਤ ਲੱਗ ਗਿਆ ਤੇ ਵਾਹਿਗੁਰੂ ਜੀ ਕਿੰਨੀ-ਕੁ ਕ੍ਰਿਪਾ ਕਰਦੇ ਹਨ?

*ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥ ਰਹਾਉ॥*

ਇਥੇ ਆਦਿ ਅੰਤਿ ਦੇ ਅਰਥ ਕੀ ਹਨ? ਦੇਖੋ ਕਥਾ ਕਰਦਿਆਂ, ਪਾਠ ਕਰਦਿਆਂ ਕਦੀ ਵੀ ਦਾਅਵਾ ਨਾ ਬੰਨ੍ਹੀਏ ਕਿ ਜੋ ਮੈਂ ਕਹਿ ਰਿਹਾ ਹਾਂ, ਇਹ ਅਖ਼ੀਰਲਾ ਸੱਚ ਹੈ। ਜਿੰਨੀ ਜਿੰਨੀ ਕਿਸੇ ਨੂੰ ਰੱਬ ਨੇ ਸੋਝੀ ਦਿੱਤੀ, ਉਸੇ ਤਰ੍ਹਾਂ ਅਰਥ ਤੇ ਉਸੇ ਤਰ੍ਹਾਂ ਵਿਚਾਰਾਂ ਪੇਸ਼ ਕੀਤੀਆਂ। ਕਿਉਂਕਿ ਜੇ ਸਾਹਿਬ ਦੇ ਅਰਥਾਂ ਦਾ ਦਾਅਵਾ ਕਰਨ ਲੱਗ ਪਏ ਤਾਂ ਇਹ-

*ਖਿਨ ਮਹਿ ਅਵਰੁ ਖਿਨੈ ਮਹਿ ਅਵਰਾ॥*

(ਅੰਗ ੬੧੩)

ਇਸ ਦੀਆਂ ਤਾਂ ਖੇਡਾਂ ਹੀ ਅਸਚਰਜ ਹਨ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਦਾ ਬਚਨ ਹਰ ਵੇਲੇ ਚੇਤੇ ਰੱਖਿਆ ਕਰੀਏ। ਹਜ਼ੂਰ ਕਸ਼ਮੀਰ ਗਏ। ਕਸ਼ਮੀਰ ਫੇਰੀ ਤੋਂ ਬਾਅਦ ਜਦੋਂ ਆਏ ਹਨ ਤਾਂ ਰਸਤੇ ਵਿਚ ਇਕ ਸਿੱਖ ਮਿਲਿਆ ਭਾਈ ਕਰਮ ਚੰਦ। ਹੱਥ ਜੋੜ ਕੇ ਕਿਹਾ ਸੱਚੇ ਪਾਤਿਸ਼ਾਹ! ਮੌਤ ਦਾ ਭੈਅ ਨਿਵਾਰੋ। ਧੰਨ ਗੁਰੂ ਹਰਿਗੋਬਿੰਦ ਸਾਹਿਬ ਇਹ ਬਚਨ ਸੁਣ ਕੇ ਕਹਿਣ ਲੱਗੇ, ਭਾਈ ਕਰਮ ਚੰਦ, ਬਾਣੀ ਵਿਚਾਰ ਕੇ ਪੜ੍ਹੋ। ਸੱਚੇ ਪਾਤਿਸ਼ਾਹ ਬਾਣੀ ਦੇ ਅਰਥ? ਹਜ਼ੂਰ ਨੇ ਫਿਰ ਉਥੇ ਜਪੁ ਜੀ ਸਾਹਿਬ ਦੇ ਅਰਥ ਕੀਤੇ। ਸਿੱਖ ਸੰਗਤ ਨੇ ਅਰਥ ਸੁਣੇ ਤੇ ਕਈ ਦਿਨ ਅਰਥ ਹੁੰਦੇ ਰਹੇ। ਜਿਸ ਦਿਨ ਜਪੁ ਜੀ ਸਾਹਿਬ ਦੇ ਅਰਥਾਂ ਦੀ ਸੰਪੂਰਨਤਾ ਹੋਈ। ਇਸ ਤੁੱਕ 'ਤੇ ਪਹੁੰਚੇ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥* (ਜਪੁ ਜੀ ਸਾਹਿਬ)

ਕਰਮ ਚੰਦ ਪੁੱਛਦੇ ਹਨ ਕਿ ਅਰਥ ਪੂਰੇ ਹੋ ਗਏ? ਗੁਰੂ ਹਰਿਗੋਬਿੰਦ ਸਾਹਿਬ ਨੇ ਅੱਗੋਂ ਉੱਤਰ ਦਿੱਤਾ, *ਬੋਹਰੋ ਸ੍ਰੀ ਮੁਖ ਬਚਨ ਬਖਾਨੋ।* ਅਰਥ ਕਰਨ ਤੋਂ ਬਾਅਦ ਕਹਿਣ ਲੱਗੇ ਕਰਮ ਚੰਦ ਜੀ, ਜਿੰਨੇ ਕੁ ਸਾਨੂੰ ਪਤਾ ਸਨ, ਅਸੀਂ ਅਰਥ ਕਰ ਦਿੱਤੇ ਹਨ। ਜੇ ਸਹੀ ਅਰਥ ਕੋਈ ਕਰਦਾ ਹੈ ਤਾਂ ਕੇਵਲ ਬਾਬਾ ਨਾਨਕ ਹੀ ਜਾਣੇ। ਅੱਖਰੀ ਅਰਥ ਤਾਂ ਅਸੀਂ ਕਰ ਦੇਵਾਂਗੇ

ਕਿੰਨੀ-ਕੁ ਰੱਖਦੇ ਹਨ ? ਸਾਸਿ ਸਾਸਿ, ਇਕ-ਇਕ ਸਵਾਸ। ਵਾਹਿਗੁਰੂ ਸੇਵਕ ਦੇ ਇੰਨਾ ਨੇੜੇ ਹੈ ਕਿ ਸੇਵਕ ਆਪਣਾ ਸਾਹ ਲੈਂਦਾ ਹੈ ਤੇ ਸੰਸਾਰ ਦੇ ਲੋਕ ਤਨ ਨਾਲ ਕੇਵਲ ਸੰਭਾਲ ਕਰਦੇ ਹਨ। ਜੇ ਜਿੰਦ ਨਾਲ ਤੇ ਸੁਆਸ ਨਾਲ ਕੋਈ ਸੰਭਾਲਦਾ ਹੈ ਤਾਂ ਕੇਵਲ ਸਤਿਗੁਰੂ ਪ੍ਰਮੇਸ਼ਰ। ਸਿੱਖ ਸੁਆਸ-ਸੁਆਸ ਜੱਪਦਾ ਹੈ ਤੇ ਸਤਿਗੁਰੂ ਸੁਆਸ-ਸੁਆਸ ਸੰਭਾਲਦੇ ਹਨ। ਗੁਰੂ ਅਰਜਨ ਸਾਹਿਬ ਸੱਚੇ ਪਿਤਾ ਨੇ ਸੁਖਮਨੀ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਅਠਾਰ੍ਹਵੀਂ ਅਸਟਪਦੀ ਦੇ ਪਹਿਲੇ ਪਦੇ ਦੀ ਅੰਤਲੀ ਤੁੱਕ ਵਿਚ ਕਿਹਾ ਕਿ ਦੇਖੋ, ਸਰੀਰ ਨੂੰ ਬੜੇ ਸੰਭਾਲਣ ਵਾਲੇ ਮਿਲਣਗੇ। ਮਰਨ ਤੋਂ ਬਾਅਦ ਵੀ ਸਰੀਰ ਸੰਭਾਲਣ ਵਾਲੇ ਹਨ। ਗੁਰਮੁਖੋ ! ਜਿੰਦ ਨੂੰ ਸੰਭਾਲਣ ਵਾਲਾ ਕੋਈ ਨਹੀਂ। ਜੇ ਜਿੰਦ ਨੂੰ ਸੰਭਾਲਣ ਵਾਲਾ ਹੈ ਤਾਂ ਕੇਵਲ ਸਤਿਗੁਰੂ ਦਾ ਸ਼ਬਦ ਹੈ, ਪ੍ਰਮਾਤਮਾ ਦੀ ਆਪਣੀ ਦਇਆ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਸਤਿਗੁਰ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਲਿ ਸਮਾਰੈ॥*

(ਸੁਖਮਨੀ ਸਾਹਿਬ)

ਆਪਣੇ ਪਿਆਰਿਆਂ ਨੂੰ ਹੱਥ ਦੇ ਕੇ ਰੱਖਦੇ ਹਨ ਤੇ ਸੁਆਸ-ਸੁਆਸ ਸੰਭਾਲ ਕਰਦੇ ਹਨ।

*ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥*

ਧੰਨ ਗੁਰੂ ਪੰਚਮ ਪਾਤਿਸ਼ਾਹ ਤਰੁੱਠ ਪਏ ਤੇ ਕਹਿਣ ਲੱਗੇ, ਭਾਈ ਜੇ ਤੁਸੀਂ ਇਹ ਰਹਿਮਤ ਲੈਣੀ ਚਾਹੁੰਦੇ ਹੋ ਤਾਂ ਸਾਡੇ ਕੋਲੋਂ ਪੁੱਛੋ। ਮਹਾਰਾਜ ਕੀ ? ਮਹਾਰਾਜ ਕਹਿੰਦੇ ਹਨ, ਮੈਂ ਆਪਣੀ ਜ਼ਿੰਦਗੀ ਦਾ ਤਜਰਬਾ ਦੱਸ ਰਿਹਾ ਹਾਂ ਕਿ ਮੇਰੇ ਅੰਦਰ ਵਾਲਾ ਚਿੱਤ ਪਰੀਪੂਰਨ ਪ੍ਰਮੇਸ਼ਰ ਨਾਲ ਲੱਗ ਗਿਆ ਹੈ। ਹੁਣ ਜਦੋਂ ਚਿੱਤ ਲੱਗ ਜਾਏ ਤਾਂ ਸਰੀਰ ਬਾਹਰ ਦੀ ਕੋਈ ਹਰਕਤ ਵੀ ਕਰਦਾ ਹੈ, ਪਰ ਲੱਗੇ ਹੋਏ ਚਿੱਤ ਸਰੀਰ ਦੇ ਬਾਹਰ ਦੇ ਕਰਮ ਵਿਚ ਵੀ ਕਦੀ ਉਖੜਦੇ ਨਹੀਂ। ਰਾਮਕਲੀ ਰਾਗ ਦਾ ਸ਼ਬਦ ਪੜ੍ਹੋ।

*ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥*
*ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥ ੧॥*

ਬੱਚਾ ਪਤੰਗ ਉਡਾਉਂਦਾ ਹੈ, ਹੱਥ ਵਿਚ ਡੋਰ ਫੜੀ, ਧਿਆਨ ਪਤੰਗ ਵੱਲ ਹੈ, ਗੱਲਾਂ ਆਪਣੇ ਸਾਥੀਆਂ ਨਾਲ ਕਰਦਾ ਹੈ। ਪੁੱਛੀਏ ਕਿ ਤੇਰਾ ਚਿੱਤ ਪਤੰਗ ਵਾਲੇ ਪਾਸੇ ਹੈ, ਡੋਰ ਵਾਲੇ ਪਾਸੇ ਹੈ ਕਿ ਬੱਚਿਆਂ ਵਾਲੇ ਪਾਸੇ ਹੈ ? ਅਗੋਂ ਕਹਿੰਦਾ ਹੈ ਕਿ ਗੱਲਾਂ ਮੈਂ ਆਪਣੇ ਵੀਰਿਆਂ ਨਾਲ ਕਰਦਾ ਹਾਂ, ਪਰ ਚਿੱਤ ਮੇਰਾ ਪਤੰਗ ਵਿਚ ਹੀ ਹੈ।

*ਮਨੁ ਰਾਮ ਨਾਮਾ ਬੇਧੀਅਲੇ॥*
*ਜੈਸੀ ਕਨਿਕ ਕਲਾ ਚਿਤੁ ਮਾਂਡੀਅਲੇ॥ ੧॥ ਰਹਾਉ॥*
*ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥*

*ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥ ੨॥*
*ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥*
*ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥ ੩॥*
*ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥ ੪॥*
(ਅੰਗ ੯੭੨)

*ਪ੍ਰਭ ਸਿਉ ਲਾਗਿ ਰਹਿਓ ਮੇਰਾ ਚਿਤੁ॥*

ਤੇ ਜਦੋਂ ਚਿੱਤ ਲੱਗ ਗਿਆ ਤੇ ਵਾਹਿਗੁਰੂ ਜੀ ਕਿੰਨੀ-ਕੁ ਕ੍ਰਿਪਾ ਕਰਦੇ ਹਨ?

*ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥ ਰਹਾਉ॥*

ਇਥੇ ਆਦਿ ਅੰਤਿ ਦੇ ਅਰਥ ਕੀ ਹਨ? ਦੇਖੋ ਕਥਾ ਕਰਦਿਆਂ, ਪਾਠ ਕਰਦਿਆਂ ਕਦੀ ਵੀ ਦਾਅਵਾ ਨਾ ਬੰਨ੍ਹੀਏ ਕਿ ਜੋ ਮੈਂ ਕਹਿ ਰਿਹਾ ਹਾਂ, ਇਹ ਅਖ਼ੀਰਲਾ ਸੱਚ ਹੈ। ਜਿੰਨੀ ਜਿੰਨੀ ਕਿਸੇ ਨੂੰ ਰੱਬ ਨੇ ਸੋਝੀ ਦਿੱਤੀ, ਉਸੇ ਤਰ੍ਹਾਂ ਅਰਥ ਤੇ ਉਸੇ ਤਰ੍ਹਾਂ ਵਿਚਾਰਾਂ ਪੇਸ਼ ਕੀਤੀਆਂ। ਕਿਉਂਕਿ ਜੇ ਸਾਹਿਬ ਦੇ ਅਰਥਾਂ ਦਾ ਦਾਅਵਾ ਕਰਨ ਲੱਗ ਪਏ ਤਾਂ ਇਹ-

*ਖਿਨ ਮਹਿ ਅਵਰੁ ਖਿਨੈ ਮਹਿ ਅਵਰਾ॥*
(ਅੰਗ ੬੧੩)

ਇਸ ਦੀਆਂ ਤਾਂ ਖੇਡਾਂ ਹੀ ਅਸਚਰਜ ਹਨ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਦਾ ਬਚਨ ਹਰ ਵੇਲੇ ਚੇਤੇ ਰੱਖਿਆ ਕਰੀਏ। ਹਜ਼ੂਰ ਕਸ਼ਮੀਰ ਗਏ। ਕਸ਼ਮੀਰ ਫੇਰੀ ਤੋਂ ਬਾਅਦ ਜਦੋਂ ਆਏ ਹਨ ਤਾਂ ਰਸਤੇ ਵਿਚ ਇਕ ਸਿੱਖ ਮਿਲਿਆ ਭਾਈ ਕਰਮ ਚੰਦ। ਹੱਥ ਜੋੜ ਕੇ ਕਿਹਾ ਸੱਚੇ ਪਾਤਿਸ਼ਾਹ! ਮੌਤ ਦਾ ਭੈਅ ਨਿਵਾਰੋ। ਧੰਨ ਗੁਰੂ ਹਰਿਗੋਬਿੰਦ ਸਾਹਿਬ ਇਹ ਬਚਨ ਸੁਣ ਕੇ ਕਹਿਣ ਲੱਗੇ, ਭਾਈ ਕਰਮ ਚੰਦ, ਬਾਣੀ ਵਿਚਾਰ ਕੇ ਪੜ੍ਹੋ। ਸੱਚੇ ਪਾਤਿਸ਼ਾਹ ਬਾਣੀ ਦੇ ਅਰਥ? ਹਜ਼ੂਰ ਨੇ ਫਿਰ ਉਥੇ ਜਪੁ ਜੀ ਸਾਹਿਬ ਦੇ ਅਰਥ ਕੀਤੇ। ਸਿੱਖ ਸੰਗਤ ਨੇ ਅਰਥ ਸੁਣੇ ਤੇ ਕਈ ਦਿਨ ਅਰਥ ਹੁੰਦੇ ਰਹੇ। ਜਿਸ ਦਿਨ ਜਪੁ ਜੀ ਸਾਹਿਬ ਦੇ ਅਰਥਾਂ ਦੀ ਸੰਪੂਰਨਤਾ ਹੋਈ। ਇਸ ਤੁੱਕ 'ਤੇ ਪਹੁੰਚੇ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥* (ਜਪੁ ਜੀ ਸਾਹਿਬ)

ਕਰਮ ਚੰਦ ਪੁੱਛਦੇ ਹਨ ਕਿ ਅਰਥ ਪੂਰੇ ਹੋ ਗਏ? ਗੁਰੂ ਹਰਿਗੋਬਿੰਦ ਸਾਹਿਬ ਨੇ ਅੱਗੋਂ ਉੱਤਰ ਦਿੱਤਾ, *ਬੋਹਰੋ ਸ੍ਰੀ ਮੁਖ ਬਚਨ ਬਖਾਨੋ।* ਅਰਥ ਕਰਨ ਤੋਂ ਬਾਅਦ ਕਹਿਣ ਲੱਗੇ ਕਰਮ ਚੰਦ ਜੀ, ਜਿੰਨੇ ਕੁ ਸਾਨੂੰ ਪਤਾ ਸਨ, ਅਸੀਂ ਅਰਥ ਕਰ ਦਿੱਤੇ ਹਨ। ਜੇ ਸਹੀ ਅਰਥ ਕੋਈ ਕਰਦਾ ਹੈ ਤਾਂ ਕੇਵਲ ਬਾਬਾ ਨਾਨਕ ਹੀ ਜਾਣੇ। ਅੱਖਰੀ ਅਰਥ ਤਾਂ ਅਸੀਂ ਕਰ ਦੇਵਾਂਗੇ

ਪਰ ਗੁਰਮੁਖੋ! ਅਨੁਭਵ ਦੇ ਅਰਥ ਤਾਂ ਉਹੀ ਕਰੇਗਾ-

*ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥*

*ਆਦਿ ਅੰਤਿ ਪ੍ਰਭੁ ਸਦਾ ਸਹਾਈ*

ਜਿਸਦਾ ਅੰਦਰ ਜੁੜਿਆ ਹੈ। ਆਦਿ ਅੰਤ ਦੇ ਅਰਥ ਕੀ ਹਨ? ਆਦਿ ਦਾ ਅਰਥ ਇਹ ਨਹੀਂ ਕਰਾਂਗੇ ਪ੍ਰਮਾਤਮਾ ਆਪਣੇ ਆਦਿ ਤੋਂ, ਪ੍ਰਮਾਤਮਾ ਦਾ ਆਦਿ ਅੰਤ ਹੈ ਨਹੀਂ। ਆਦਿ ਦਾ ਅਰਥ ਹੈ ਸਾਡੇ ਜੀਵ ਦੇ ਮੂਲ ਤੋਂ। ਜਨਮ ਵਿਚ ਵੀ ਤੂੰ ਸਹਾਈ ਸੀ ਤੇ ਮੇਰੇ ਵਾਹਿਗੁਰੂ ਜੀ, ਅੰਤ ਵਿਚ ਵੀ ਕੇਵਲ ਤੂੰ ਸਹਾਈ ਹੈਂ। ਉਹ ਵਾਹਿਗੁਰੂ ਕੀ ਹੈ?

*ਧੰਨੁ ਹਮਾਰਾ ਮੀਤੁ॥ ਰਹਾਉ॥*

ਸਾਡਾ ਮਿੱਤਰ ਧੰਨਤਾ ਯੋਗ ਹੈ।

*ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ॥*

ਮਨ ਵਿਚ ਖੇੜਾ ਆਇਆ, ਜਦੋਂ ਅਸੀਂ ਸਾਹਿਬ ਦੇ ਹੋ ਗਏ। ਕਦੋਂ ਹੋਏ? ਉਸਦੀ ਵਡਿਆਈ ਦੇਖਕੇ ਅਸੀਂ ਉਸਦੇ ਹੋ ਗਏ। ਸਾਹਿਬ ਕਹਿੰਦੇ ਹਨ ਕਿ ਜੇ ਉਸਦਾ ਹੋ ਗਿਆ ਤਾਂ ਅੰਤਲੇ ਬਚਨ ਨੂੰ ਪੱਲੇ ਬੰਨ੍ਹ ਲਈਂ।

*ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ॥੨॥*

ਉਸ ਵਾਹਿਗੁਰੂ ਜੀ ਨੂੰ ਸਿਮਰ। ਪ੍ਰਤੱਖ ਗੁਰੂ ਅਰਜਨ ਸਾਹਿਬ ਪ੍ਰਤੱਖ ਹਰਿ ਮੇਹਰ ਪਏ ਕਰਦੇ ਹਨ ਕਿ ਭਾਈ! ਉਸ ਵਾਹਿਗੁਰੂ ਜੀ ਨੂੰ ਸਿਮਰ ਜਿਹੜਾ ਪੈਜ ਰੱਖਣ ਵਾਲਾ ਹੈ, ਜਿਹੜਾ ਸਹਾਇਤਾ ਕਰਦਾ ਹੈ। ਸਾਰੇ ਸ਼ਬਦ ਦਾ ਕੇਂਦਰੀ ਭਾਵ ਇਹ ਹੈ ਕਿ ਚਿੱਤ ਸਾਈਂ ਦੇ ਚਰਨਾਂ ਵਿਚ ਜੁੜ ਜਾਏ ਤੇ ਜਿਸ ਦਿਨ ਜੁੜ ਗਏ ਫਿਰ ਉਸ ਦਿਨ ਅੰਦਰ ਕਹੇਗਾ ਕਿ-

*ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸ ਨੋ ਮਾਰਿ ਨ ਸਾਕੈ ਕੋਇ॥*

*ਸਾਹਿਬ ਕੀ ਸੇਵਕੁ ਰਹੈ ਸਰਣਾਈ॥ ਆਪੇ ਬਖਸ਼ੇ ਦੇ ਵਡਿਆਈ॥*

*ਤਿਸ ਤੇ ਊਪਰਿ ਨਾਹੀ ਕੋਇ॥ ਕਉਣੁ ਡਰੈ ਡਰੁ ਕਿਸ ਕਾ ਹੋਇ॥*

(ਅੰਗ ੮੪੨)

ਜਿਸ ਦਿਨ ਸਾਹਿਬ ਦੇ ਹੋ ਗਏ ਉਸ ਦਿਨ ਆਵਾਜ਼ ਆਏਗੀ-

*ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥*

*ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ॥*

ਇੰਨੀਆਂ ਬੇਨਤੀਆਂ ਸਵੀਕਾਰ ਕਰਿਉ। ਭੁੱਲਾਂ ਬਖਸ਼ ਲੈਣੀਆਂ ਸਾਧ ਸੰਗਤ ਜੀ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਸਤਿਗੁਰੁ ਦਾਤਾ ਸੇਵੀਐ

ਸਲੋਕ ਮਃ ੩ ॥

*ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ॥*
*ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ॥*
*ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ*
*ਜਿਚਰੁ ਸਬਦਿ ਨ ਕਰੇ ਵੀਚਾਰੁ॥ ੧॥*
*ਮਃ ੩॥ ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥*
*ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ॥*
*ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ॥*
*ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ॥*
*ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ॥*
*ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵਲਾਇ॥*
*ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ॥*
*ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ॥ ੨॥*
*ਪਉੜੀ॥ ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ ਪਾਇਅੜੇ ਸਰਬ ਸੁਖਾ॥*
*ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ॥*
*ਜਿਨੀ ਗੁਰ ਕੈ ਬਚਨਿ ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ॥*
*ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ॥*
*ਧਨੁ ਧੰਨੁ ਤਿਨਾ ਕਾ ਗੁਰੂ ਹੈ ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ॥ ੬॥*

(ਅੰਗ ੫੮੮)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਅੱਜ ਦਾ ਪਾਵਨ

ਪਵਿੱਤਰ ਸ਼ਬਦ ਜੋ ਧੰਨ ਗੁਰੂ ਅਮਰਦਾਸ ਜੀ ਨੇ ਉਚਾਰਨ ਕੀਤਾ ਹੋਇਆ ਹੈ, ਸਰਵਨ ਕੀਤਾ ਹੈ। ਪਉੜੀ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੇ ਮੁਖ ਤੋਂ ਉਚਾਰਨ ਕੀਤੀ ਹੋਈ ਹੈ ਤੇ ਸਲੋਕ ਦੋਨੋਂ ਧੰਨ ਗੁਰੂ ਅਮਰਦਾਸ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੇ ਹੋਏ ਹਨ।

ਗੁਰੂ ਅਮਰਦਾਸ ਪਾਤਿਸ਼ਾਹ ਜੀ ਨੇ ਅੱਜ ਦੇ ਇਸ ਅੰਮ੍ਰਿਤ ਬਚਨ ਨੂੰ ਪ੍ਰਾਰੰਭ ਕਰਦਿਆਂ ਸੰਸਾਰ ਦੀ ਉਸ ਸਰਬ ਵਿਆਪਕ ਸਚਾਈ ਨੂੰ ਬਿਆਨ ਕੀਤਾ ਹੈ, ਜਿਸਨੂੰ ਅਸੀਂ ਹਰ ਘਰ ਦੇ ਅੰਦਰ ਦੇਖਦੇ ਪਏ ਹਾਂ, ਸੁਣਦੇ ਪਏ ਹਾਂ ਅਤੇ ਬਹੁਗਿਣਤੀ ਲੋਕਾਂ ਦੇ ਅੰਦਰ ਇਹ ਸਚਾਈ ਪ੍ਰਗਟ ਵੀ ਹੋ ਰਹੀ ਹੈ। ਉਹ ਸਰਬ-ਵਿਆਪਕ ਸਚਾਈ ਕੀ ਹੈ ? ਧੰਨ ਗੁਰੂ ਅਮਰਦਾਸ ਕ੍ਰਿਪਾਲੂ ਜੀ ਮੇਹਰ ਕਰਦੇ ਹਨ ਕਿ ਇਹ ਸ੍ਰਿਸ਼ਟੀ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਹੀ ਹੈ ਤੇ ਸੜਦੀ ਹੋਈ ਦਿਨ ਰਾਤ ਇਹ ਵਿਲਕ ਵਿਲਕ ਕੇ ਪੁਕਾਰ ਪਈ ਕਰਦੀ ਹੈ। ਇਸਦੇ ਅੰਦਰ ਦੀ ਤਪਸ਼, ਇਸਦੇ ਅੰਦਰ ਦੀ ਅੱਗ ਜੇ ਬੁੱਝ ਸਕਦੀ ਹੈ ਤਾਂ ਸੀਤਲ ਠੰਢੇ ਸਤਿਗੁਰੂ ਜੀ ਦੇ ਨਾਮ ਦੀ ਦਾਤ ਮਿਲ ਜਾਏ। ਕੇਵਲ ਸਤਿਗੁਰੂ ਹੀ ਇਸ ਲੁਕਾਈ ਨੂੰ ਅੰਦਰ ਦੀ ਸੀਤਲਤਾ ਦੇ ਸਕਦੇ ਹਨ।

ਗੁਰਮੁਖੋ ! ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨੇ ਇਸ ਸੰਸਾਰ ਨੂੰ ਵੱਖ-ਵੱਖ ਨਾਵਾਂ ਦੇ ਨਾਲ ਸੰਬੋਧਨ ਕੀਤਾ। ਜਿਥੇ ਸਤਿਗੁਰੂ ਜੀ ਨੇ ਅੰਮ੍ਰਿਤ ਬਾਣੀ ਵਿਚ ਇਸ ਸੰਸਾਰ ਨੂੰ ਪ੍ਰਮਾਤਮਾ ਦਾ ਇਕ ਬਾਗ਼ ਵੀ ਦੱਸਿਆ ਹੈ, ਇਸ ਸੰਸਾਰ ਨੂੰ ਇਕ ਸੁਹਾਵਣਾ ਨਗਰ ਵੀ ਦੱਸਿਆ ਹੈ, ਇਸ ਸੰਸਾਰ ਨੂੰ ਇਕ ਮੱਲ ਅਖਾੜਾ ਵੀ ਦੱਸਿਆ ਹੈ, ਇਸ ਸੰਸਾਰ ਨੂੰ ਦਾਤਾਰ ਜੀ ਨੇ ਇਕ ਮਾਇਆ ਦਾ ਛਲਾਵਾ ਵੀ ਦੱਸਿਆ ਹੈ, ਉਥੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਸ ਸੰਸਾਰ ਨੂੰ ਇਕ ਬੱਲਦਾ ਹੋਇਆ ਭੱਠ ਵੀ ਦੱਸਿਆ ਹੈ। ਸੰਸਾਰ ਵਿਚ ਅੱਗ ਕਿਹੜੀ ਹੈ ? ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ। ਇਕ ਸ਼ਬਦ ਰੋਜ਼ ਸ਼ਾਮ ਨੂੰ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਪੜ੍ਹਿਆ ਜਾਂਦਾ ਹੈ। ਹਜ਼ੂਰ ਬਖ਼ਸ਼ਿਸ਼ ਕਰਦੇ ਹਨ ਕਿ ਸੰਸਾਰ ਮਾਨੋ ਇਕ ਸਰੋਵਰ ਹੈ, ਪਰ ਆਮ ਤੌਰ 'ਤੇ ਕਿਸੇ ਸਰੋਵਰ ਦੇ ਕਿਨਾਰੇ ਜਾਈਏ ਤਾਂ ਉਸ ਸਰੋਵਰ ਦੇ ਵਿਚ ਸਾਨੂੰ ਪਾਣੀ ਮਿਲੇਗਾ, ਜਲ ਮਿਲੇਗਾ, ਪਰ ਇਸ ਸੰਸਾਰ ਸਰੋਵਰ ਵਿਚ ਪਾਣੀ ਨਹੀਂ, ਸੰਸਾਰ ਦੇ ਸਰੋਵਰ ਵਿਚ ਤ੍ਰਿਸ਼ਨਾ ਦੀਆਂ, ਅੱਗ ਦੀਆਂ ਲਹਿਰਾਂ ਹਨ। ਇਸਦੇ ਕਿਨਾਰਿਆਂ 'ਤੇ ਮੋਹ ਦਾ ਚਿੱਕੜ ਹੈ ਤੇ ਗੁਰੂ ਨਾਨਕ ਸਾਹਿਬ ਮੇਹਰ ਕਰਦੇ ਹਨ ਕਿ ਇਕ ਨਹੀਂ, ਦੋ ਨਹੀਂ, ਸਾਡੇ ਦੇਖਦਿਆਂ ਦੇਖਦਿਆਂ ਪਤਾ ਨਹੀਂ ਕਿੰਨੇ-ਕੁ ਲੋਕ ਇਸ ਤ੍ਰਿਸ਼ਨਾ ਦੀ ਅੱਗ ਵਿਚ ਸੜ ਗਏ ਤੇ ਕਿੰਨੇ ਲੋਕ ਮੋਹ ਦੇ ਚਿੱਕੜ ਵਿਚ ਗ਼ਰਕ ਹੋ ਗਏ। ਸਤਿਗੁਰੂ ਦੇ ਅੰਮ੍ਰਿਤ ਬਚਨ ਅਸੀਂ ਰੋਜ਼ ਪੜ੍ਹਦੇ ਹਾਂ-

*ਤਿਤੁ ਸਰਵਰੜੈ ਭਈਲੇ ਨਿਵਾਸਾ ॥*

ਸੰਸਾਰ ਇਕ ਭਿਆਨਕ ਸਰੋਵਰ ਹੈ ਤੇ ਇਸ ਸਰੋਵਰ ਵਿਚ ਪਾਣੀ ਨਹੀਂ, ਇਸਦੇ

ਵਿਚ ਤ੍ਰਿਸ਼ਨਾ ਦੀ ਅੱਗ ਹੈ।

*ਪਾਣੀ ਪਾਵਕੁ ਤਿਨਹਿ ਕੀਆ॥*

*ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ॥ ੧॥*

(ਰਹਿਰਾਸ ਸਾਹਿਬ)

ਇਸ ਸੰਸਾਰ ਸਰੋਵਰ ਨੂੰ ਦੇਖਦੇ ਪਏ ਹਾਂ। ਪਤਾ ਨਹੀਂ ਕਿੰਨੇ-ਕੁ ਲੋਕ ਤ੍ਰਿਸ਼ਨਾ ਦੀ ਅੱਗ ਵਿਚ ਸੜ ਗਏ ਤੇ ਕੁਝ ਮੋਹ ਦੇ ਚਿੱਕੜ ਵਿਚ ਗ਼ਰਕ ਹੋ ਗਏ। ਗੁਰਮੁਖੋ ! ਕੇਵਲ ਬਾਹਰ ਦੀ ਅੱਗ ਨਹੀਂ, ਹਜ਼ੂਰ ਕ੍ਰਿਪਾਲੂ ਜੀ ਮੇਹਰ ਕਰਦੇ ਹਨ ਕਿ ਇਨਸਾਨ ਦੇ ਅੰਦਰ ਵੀ ਅੱਗ ਦੇ ਦਰਿਆ ਚੱਲਦੇ ਹਨ। ਜੇ ਅਸੀਂ ਬਾਣੀ ਦੇ ਸ਼ਬਦ ਦੀ ਰੌਸ਼ਨੀ ਵਿਚ ਦੇਖੀਏ ਤਾਂ ਉਹ ਅੱਗ ਦੇ ਦਰਿਆ ਅੰਦਰ ਦੇ ਕਿਹੜੇ ਹਨ ?

ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਚਾਰ ਅੱਗ ਦੇ ਦਰਿਆ ਹਨ, ਜਿਹੜੇ ਇਨਸਾਨ ਦੇ ਅੰਦਰ ਦਿਨ ਰਾਤ ਨਿਰੰਤਰ ਵਹਿੰਦੇ ਪਏ ਹਨ। ਪਤਾ ਨਹੀਂ ਕਿੰਨੇ-ਕੁ ਲੋਕ ਇਸ ਅੰਦਰ ਦੀ ਅੱਗ ਦੇ ਦਰਿਆ ਵਿਚ ਵਹਿ ਗਏ। ਸੱਚੇ ਪਾਤਿਸ਼ਾਹ ! ਉਹ ਚਾਰ ਦਰਿਆ ਕਿਹੜੇ ਹਨ ? ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੀ ਤੇ ਫ਼ੁਰਮਾਉਂਦੇ ਹਨ-

*ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥*

(ਅੰਗ ੧੪੭)

ਸਾਹਿਬ ਕਹਿੰਦੇ ਹਨ ਕਿ ਅੰਦਰ ਚਾਰ ਅੱਗ ਦੀਆਂ ਨਦੀਆਂ ਵੱਗਦੀਆਂ ਪਈਆਂ ਹਨ। ਹੰਸ ਦਾ ਅੱਖਰੀ ਅਰਥ ਇਥੇ ਹਿੰਸਾ ਹੈ। ਹੇਤ ਦਾ ਅਰਥ ਮੋਹ ਹੈ। ਲੋਭ ਦਾ ਅਰਥ ਅਸੀਂ ਲਾਲਚ ਕਰਦੇ ਹਾਂ ਤੇ ਕੋਪ ਦਾ ਅਰਥ ਗ਼ੁੱਸਾ ਹੈ। ਹੇ ਇਨਸਾਨ ! ਤੇਰੇ ਤਾਂ ਸਰੀਰ ਵਿਚ ਚਾਰ ਅੱਗ ਦੀਆਂ ਨਦੀਆਂ ਪਈਆਂ ਵੱਗਦੀਆਂ ਹਨ। ਪਹਿਲੀ ਅੱਗ ਦੀ ਨਦੀ ਹੈ ਹਿੰਸਾ ਦੀ। ਆਪਣੇ ਸਰੀਰਕ ਤੌਰ 'ਤੇ ਵੀ ਹਿੰਸਾ ਕਰਨੀ ਇਹ ਵੀ ਇਕ ਅੱਗ ਹੈ। ਜ਼ਬਾਨ ਤੋਂ ਬੋਲ ਕੇ ਕਿਸੇ ਦੇ ਅੰਦਰ ਨੂੰ ਤਪਾਉਣ ਦਾ ਯਤਨ ਕਰਨਾ ਇਹ ਵੀ ਇਕ ਅੱਗ ਹੈ। ਸਾਹਿਬ ਕਹਿੰਦੇ ਹਨ ਕਿ ਇਕ ਹਿੰਸਾ ਦੀ ਅੱਗ ਦੀ ਨਦੀ ਤੇਰੇ ਅੰਦਰ ਪ੍ਰਵਿਰਤ ਹੈ। ਦੂਜੀ ਅੱਗ ਦੀ ਨਦੀ ਹੈ ਮੋਹ। ਮੋਹ ਵੀ ਬੰਦੇ ਦੇ ਅੰਦਰ ਨੂੰ ਸਾੜਦਾ ਹੈ। ਲਾਲਚ ਦੀ ਅੱਗ ਅੰਦਰ ਨੂੰ ਸਾੜਦੀ ਹੈ ਤੇ ਕ੍ਰੋਧ ਤਾਂ ਇਕ ਚੰਡਾਲ ਦੀ ਤਰ੍ਹਾਂ ਹੈ, ਜਿਹੜਾ ਬੰਦੇ ਦੇ ਅੰਦਰ ਦੇ ਸ਼ੁਭ ਗੁਣਾਂ ਨੂੰ ਸਾੜੀ ਜਾਂਦਾ ਹੈ ਤੇ ਕੇਵਲ ਔਗੁਣਾਂ ਨੂੰ ਪ੍ਰਫੁੱਲਿਤ ਕਰਦਾ ਹੈ। ਸਿਆਣੇ ਪੁਰਸ਼ ਇਕ ਉਦਾਹਰਨ ਦਿੰਦੇ ਸਨ ਕਿ ਦੇਖੋ ਕੋਈ ਇਨਸਾਨ ਅਜਿਹਾ ਨਹੀਂ ਜਿਹੜਾ ਅੱਗ ਤੋਂ ਬਚਿਆ ਹੋਵੇ। ਹਾਂ, ਜਿਨ੍ਹਾਂ ਨੂੰ ਸਤਿਗੁਰੂ ਸੀਤਲ ਮਿਲ ਜਾਏ, ਉਹਨਾਂ ਦੇ ਅੰਦਰ ਦੀ ਅੱਗ ਆਪੇ ਹੀ ਮਿੱਟ ਜਾਂਦੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨਾਂ ਅਨੁਸਾਰ ਬਾਬਾ ਫ਼ਰੀਦ ਜੀ ਨੇ ਇਕ ਮੇਹਰ ਭਰਿਆ ਬਚਨ ਕਿਹਾ ਹੈ। ਆਮ ਤੌਰ 'ਤੇ ਚਿਹਰੇ ਮੁਸਕੁਰਾਉਂਦੇ ਹੋਏ ਨਜ਼ਰ ਆਉਣੇ ਪਰ ਜਦੋਂ ਅਸੀਂ ਬੰਦੇ ਦੇ ਅੰਦਰ ਝਾਤੀ ਮਾਰਨ ਦਾ ਯਤਨ ਕਰਾਂਗੇ ਤਾਂ ਮੁਸਕਰਾਉਂਦੇ ਹੋਏ ਚਿਹਰਿਆਂ ਦੇ

ਅੰਦਰ ਵੀ ਸਾਨੂੰ ਅੱਗ ਪ੍ਰਤੀਤ ਹੋਵੇਗੀ। ਬਾਬਾ ਫ਼ਰੀਦ ਸਾਹਿਬ ਨੇ ਉਦਾਹਰਨ ਦਿੱਤੀ ਤੇ ਸਿਆਣੇ ਪੁਰਖਾਂ ਨੇ, ਗੁਰਮੁਖਾਂ ਨੇ ਇਸ ਸਲੋਕ ਦੀ ਵਿਆਖਿਆ ਕਰਦਿਆਂ ਇਸਦਾ ਹੋਰ ਵਿਸਥਾਰ ਕੀਤਾ। ਕਹਿੰਦੇ ਹਨ ਇਸ ਸੰਸਾਰ ਵਿਚ ਜਿਥੇ ਵੀ ਆਦਮ ਜਾਤ ਹੈ, ਉਸ ਘਰ ਦੇ ਅੰਦਰ ਪੇਟ ਦੀ ਭੁੱਖ ਨੂੰ ਦੂਰ ਕਰਨ ਲਈ ਅੱਗ ਬੱਲਦੀ ਪਈ ਹੈ। ਅੱਗ ਹਰ ਘਰ ਵਿਚ ਬੱਲਦੀ ਹੈ, ਪਰ ਅੱਗ ਬਾਲਣ ਦੇ ਤਰੀਕੇ ਵੱਖ-ਵੱਖ ਹੋ ਸਕਦੇ ਹਨ। ਪੁਰਾਤਨ ਸਮੇਂ ਅਸੀਂ ਵੇਖਦੇ ਸਾਂ ਕਿ ਕਿਸੇ ਘਰ ਵਿਚ ਅੱਗ ਬਾਲਣੀ ਤੇ ਅੱਜ ਵੀ ਪਿੰਡਾਂ ਵਿਚ ਗੋਇਆ ਥੱਪਿਆ ਜਾਂਦਾ ਹੈ। ਜਦੋਂ ਪਾਥੀਆਂ ਸੁੱਕ ਜਾਂਦੀਆਂ ਸਨ ਤਾਂ ਉਹਨਾਂ ਨੂੰ ਅੱਗ ਲਗਾਉਂਦੇ ਸਨ। ਗੋਏ ਦੀ ਬੱਲਦੀ ਹੋਈ ਅੱਗ ਪਹਿਲਾਂ ਆਪਣਾ ਧੂੰਆਂ ਛੱਡਦੀ ਸੀ ਤੇ ਇਸੇ ਅੱਗ ਦਾ ਧੂੰਆਂ ਜਦੋਂ ਘਰ ਤੋਂ ਬਾਹਰ ਨਿਕਲਣਾ ਤਾਂ ਸਾਰੇ ਪਿੰਡ ਨੂੰ ਪਤਾ ਲੱਗ ਜਾਣਾ ਕਿ ਇਸ ਘਰ ਦੇ ਅੰਦਰ ਅੱਜ ਅੱਗ ਬੱਲ ਪਈ ਹੈ। ਉਸਨੇ ਵਿਆਖਿਆ ਕਰ ਦਿੱਤੀ ਕਿ ਲੋਕੋ ! ਭਾਵੇਂ ਇਹ ਬੋਲ ਕੇ ਨਹੀਂ ਕਹਿੰਦੇ ਪਏ, ਪਰ ਇਸ ਘਰ ਦਾ ਧੂੰਆਂ ਦੱਸਦਾ ਪਿਆ ਹੈ ਕਿ ਇਸ ਘਰ ਵਿਚ ਅੱਗ ਬੱਲ ਗਈ ਹੈ।

ਸਮਾਂ ਬਦਲਿਆ। ਗੋਹੇ ਦੀ ਥਾਂ 'ਤੇ ਲੋਕ ਲੱਕੜ ਦੀ ਅੱਗ ਵਰਤਣ ਲੱਗੇ, ਪਰ ਗੁਰਮੁਖੋ ! ਲੱਕੜ ਦੀ ਅੱਗ ਦਾ ਧੂੰਆਂ ਵੀ ਪ੍ਰਗਟ ਹੋਇਆ ਤੇ ਪਤਾ ਲੱਗ ਗਿਆ ਕਿ ਇਸ ਘਰ ਵਿਚ ਵੀ ਅੱਗ ਹੈ। ਸਮਾਂ ਤਬਦੀਲ ਹੋਇਆ ਲੱਕੜ ਦੀ ਥਾਂ 'ਤੇ ਆਦਮੀ ਨੇ ਤੇਲ ਤੇ ਗੈਸ ਦੀ ਅੱਗ ਬਾਲਣੀ ਸ਼ੁਰੂ ਕਰ ਦਿੱਤੀ। ਗੋਹੇ ਤੇ ਲੱਕੜ ਦੀ ਅੱਗ ਦਾ ਧੂੰਆਂ ਸੀ, ਪਰ ਜਦੋਂ ਤੇਲ ਬੱਲਿਆ, ਗੈਸ ਬਲੀ ਤਾਂ ਧੂੰਆਂ ਇਸਦੇ ਵਿਚੋਂ ਨਹੀਂ ਨਿਕਲਿਆ ਪਰ ਯਾਦ ਰੱਖਿਉ, ਉਸ ਅੱਗ ਦਾ ਸੇਕ ਉਸਤੋਂ ਕਈ ਗੁਣਾਂ ਜ਼ਿਆਦਾ ਸੀ। ਧੰਨ ਗੁਰੂ ਗ੍ਰੰਥ ਸਾਹਿਬ ਮੇਹਰ ਕਰਦੇ ਹਨ, ਹੇ ਇਨਸਾਨ ! ਲੋਕ ਭਾਵੇਂ ਬਾਹਰੋਂ ਪਰਦੇ ਪਾਈ ਜਾਣ ਪਰ ਸੱਚ ਜਾਣੀ, ਸਾਰੀ ਸ੍ਰਿਸ਼ਟੀ ਤ੍ਰਿਸ਼ਨਾ ਦੀ ਅੱਗ ਵਿਚ ਸੜਦੀ ਪਈ ਹੈ। ਬਾਬਾ ਜੀ ਦਾ ਅਸੀਂ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ*

ਮੈਂ ਸਮਝਦਾ ਸੀ ਕਿ ਕੇਵਲ ਦੁੱਖ ਮੇਰੇ ਘਰ ਦੇ ਅੰਦਰ ਹੈ, ਪਰ ਕੋਈ ਘਰ ਅਜਿਹਾ ਨਹੀਂ ਜਿਸਦੇ ਵਿਚ ਅੱਗ ਨਾ ਬੱਲਦੀ ਹੋਵੇ।

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਜਦੋਂ ਉੱਚੇ ਚੜ੍ਹ ਕੇ, ਉੱਚੇ ਚੜ੍ਹਨ ਦਾ ਮਤਲਬ ਚੁਬਾਰੇ 'ਤੇ ਨਹੀਂ, ਉੱਚੇ ਤੋਂ ਭਾਵ ਹੈ ਜਦੋਂ ਆਤਮਕ ਅਵੱਸਥਾ ਉੱਚੀ ਹੋਈ ਅਤੇ ਇਸ ਸਾਰੇ ਬ੍ਰਹਿਮੰਡ ਵੱਲ ਝਾਤੀ ਮਾਰੀ ਤਾਂ ਸਮਝ ਪੈ ਗਈ ਕਿ ਮਨਾ ! ਕੋਈ ਘਰ ਅਜਿਹਾ ਨਹੀਂ ਜਿਸ ਘਰ ਦੇ ਵਿਚ ਅੱਗ ਨਾ ਬੱਲਦੀ ਹੋਵੇ। ਗੁਰਮੁਖੋ ! ਜਦੋਂ ਅਸੀਂ ਹਜ਼ੂਰ ਦੇ ਅੰਮ੍ਰਿਤ ਬਚਨ ਪੜ੍ਹਦੇ ਹਾਂ ਕਿ ਕੋਈ ਇਨਸਾਨ ਵੀ ਸੁੱਖੀ ਨਹੀਂ। ਅੱਜ ਗੁਰੂ ਅਮਰਦਾਸ ਜੀ ਨੇ ਕਿਹਾ ਕਿ ਹਰ ਘਰ ਵਿਚ ਤ੍ਰਿਸ਼ਨਾ ਦੀ ਅੱਗ ਹੈ।

ਇਕ ਬੇਨਤੀ ਕਰਾਂ ਕਿ ਸਰੀਰ ਦੇ ਅੰਗ ਕਮਜ਼ੋਰ ਹੋ ਸਕਦੇ ਹਨ, ਸਰੀਰ ਦਾ ਬੱਲ ਕਮਜ਼ੋਰ ਪੈ ਸਕਦਾ ਹੈ, ਪਰ ਅੰਦਰ ਤ੍ਰਿਸ਼ਨਾ ਦੀ ਅੱਗ ਕਦੀ ਕਮਜ਼ੋਰ ਨਹੀਂ ਪੈਂਦੀ। ਸਤਿਗੁਰੂ ਦੇ ਅੰਮ੍ਰਿਤ ਬਚਨਾਂ ਵਿਚੋਂ ਹੈ। ਭਗਤ ਬੇਣੀ ਸਾਹਿਬ ਜੀ ਦਾ ਅਸੀਂ ਬਚਨ ਪੜ੍ਹਦੇ ਹਾਂ। ਕਹਿੰਦੇ ਹਨ, ਮਤ ਸੋਚੋ ਕਿ ਇਕ ਇਨਸਾਨ ਦੀਆਂ ਅੱਖਾਂ ਦੀ ਜੋਤ ਚਲੀ ਗਈ ਤੇ ਸ਼ਾਇਦ ਉਸਦੇ ਅੰਦਰ ਪਰਾਇਆ ਰੂਪ ਦੇਖਣ ਵਾਲੀ ਬਿਰਤੀ ਵੀ ਖ਼ਤਮ ਹੋ ਗਈ ਹੈ। ਇਕ ਇਨਸਾਨ ਦੇ ਜੇ ਕੰਨ ਚਲੇ ਗਏ ਤਾਂ ਸ਼ਾਇਦ ਸੁਣਨ ਵਾਲਾ ਜਿਹੜਾ ਅੰਦਰ ਦਾ ਰੱਸ ਸੀ, ਉਸਦਾ ਉਹ ਮੁੱਕ ਗਿਆ। ਸਤਿਗੁਰੂ ਬਚਨ ਕਰਦੇ ਹਨ ਕਿ ਵਾਸ਼ਨਾ ਕਦੀ ਬੁੱਢੀ ਨਹੀਂ ਹੁੰਦੀ। ਅੰਦਰ ਦੀ ਬੱਲਦੀ ਹੋਈ ਅੱਗ ਜਿਹੜੀ ਹੈ, ਸਰੀਰ ਚਿੱਖਾ ਵਿਚ ਸੜ ਜਾਏਗਾ ਪਰ ਤ੍ਰਿਸ਼ਨਾ ਦੀ ਅੱਗ ਤਾਂ ਅਗਲੇ ਜਨਮ ਵਿਚ ਫਿਰ ਜਾ ਕੇ ਸੇਕ ਦੇਣ ਲੱਗ ਪਵੇਗੀ। ਭਗਤ ਸਾਹਿਬ ਨੇ ਬਖ਼ਸ਼ਿਸ਼ ਕੀਤੀ–

*ਪੁੰਡਰ ਕੇਸ ਕੁਸਮ ਤੇ ਧਉਲੇ*

ਕੇਸ ਦੁੱਧ ਵਰਗੇ ਚਿੱਟੇ ਹੋ ਗਏ ਹਨ ਤੇ ਚਿੱਟੇ ਕੇਸ ਇਸ ਚੀਜ਼ ਦਾ ਪ੍ਰਤੀਕ ਸਨ ਕਿ ਆਦਮੀ ਦਾ ਚਿਹਰਾ ਵੀ ਸ਼ਾਇਦ ਕਾਲੇਪਣ ਤੋਂ, ਸ਼ਾਹਪਣ ਤੋਂ ਚਿੱਟਾ ਹੋ ਜਾਏ। ਪਰ ਸਾਹਿਬ ਕਹਿੰਦੇ ਹਨ ਕਿ ਜੇ ਅੰਦਰ ਸ਼ਬਦ ਦੀ ਕਮਾਈ ਨਹੀਂ ਤਾਂ ਚਿੱਟੇ ਕੇਸ ਨਾਲ ਚਿਹਰਾ ਜ਼ਰੂਰ ਦਾਨਾ ਲੱਗੇਗਾ ਪਰ ਅੰਦਰ ਝਾਤੀ ਮਾਰੇਗਾ ਤਾਂ ਅੰਦਰ ਵਾਸ਼ਨਾ ਦੀ ਕਾਲਖ ਵੱਧੀ ਹੋਵੇਗੀ।

*ਪੁੰਡਰ ਕੇਸ ਕੁਸਮ ਤੇ ਧਉਲੇ*

ਕੇਸ ਕਮਲ ਦੇ ਫੁੱਲ ਨਾਲੋਂ ਵੱਧ ਚਿੱਟੇ ਹੋ ਗਏ।

*ਸਪਤ ਪਾਤਾਲ ਕੀ ਬਾਣੀ॥*

ਜਦੋਂ ਇਨਸਾਨ ਬੋਲਦਾ ਹੈ ਤਾਂ ਇਸਦੀ ਆਵਾਜ਼ ਸਮਝ ਨਹੀਂ ਪੈਂਦੀ, ਕਿਉਂਕਿ ਗਲੇ ਦੀ ਆਵਾਜ਼ ਦੀ ਤਾਕਤ ਚਲੀ ਗਈ।

*ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ॥*

(ਅੰਗ ੯੩)

ਕਹਿਣ ਲੱਗੇ, ਬੰਦੇ ਦੇ ਅੱਖਾਂ ਦੀ ਜੋਤ ਵੀ ਚਲੀ ਗਈ, ਪਰ ਅੰਦਰ ਜਿਹੜੀਆਂ ਕਾਮਨਾਵਾਂ ਦੀ ਅੱਗ ਸੀ, ਸਰੀਰ ਦੇ ਢੱਲਣ ਨਾਲ ਵਾਸ਼ਨਾਵਾਂ ਦੀ ਅੱਗ ਨਹੀਂ ਢਲੀ।

ਪੰਡਿਤ ਗੁਲਾਬ ਸਿੰਘ ਜੀ ਨੇ ਤ੍ਰਿਸ਼ਨਾ ਦੇ ਸਬੰਧੀ ਇਕ ਬਹੁਤ ਸੋਹਣੀ ਉਦਾਹਰਨ ਦਿੱਤੀ ਹੈ। ਕਹਿੰਦੇ ਹਨ ਕਿ ਅੱਜ ਸਰੀਰ ਦਾ ਉਹ ਸਮਾਂ ਨਹੀਂ ਰਿਹਾ ਜਿਹੜਾ ਜੋਬਨ ਵਿਚ ਸੀ, ਪਰ ਤ੍ਰਿਸ਼ਨਾ ਦੀ ਅੱਗ ਉਸੇ ਤਰ੍ਹਾਂ ਪ੍ਰਫੁੱਲਤ ਹੈ। ਮੈਂ ਇਕ ਬੇਨਤੀ ਕਰਦਾ ਜਾਵਾਂ ਕਿ ਇਨਸਾਨ ਆਪਣੇ ਜਨਮ ਤੋਂ ਲੈ ਕੇ ਬੁੱਢੇਪਾ ਆਉਣ ਤੱਕ ਸਿਰਫ਼ ਅਗਾਂਹ ਸੋਚਦਾ ਹੈ, ਪਰ ਜਿਸ ਦਿਨ ਇਸ 'ਤੇ ਬੁਢੇਪਾ ਆਉਂਦਾ ਹੈ, ਤਾਂ ਇਸ ਦੀ ਬਦਕਿਸਮਤੀ ਕਿ ਇਨਸਾਨ ਅਗਾਂਹ ਸੋਚਣ ਦੀ ਬਜਾਇ ਆਪਣੇ ਪਿਛਲੇ ਭੋਗੇ ਹੋਏ ਭੋਗਾਂ ਦਾ ਹੀ ਸੁਆਦ ਲੈ ਰਿਹਾ ਹੈ।

ਜਿਸ ਦਿਨ ਮਾਤਾ ਦੇ ਉਦਰ ਵਿਚ ਬਾਲਕ ਨਿੰਮਿਆ ਜਾਂਦਾ ਹੈ, ਉਸਦਾ ਸਰੀਰ ਬਣਦਾ ਹੈ, ਉਸ ਦਿਨ ਮਾਂ ਇਕ ਸੁਪਨਾ ਲੈਂਦੀ ਹੈ ਕਿ-

*ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ॥*

(ਅੰਗ ੧੬੫)

ਮਾਤਾ ਦੇ ਉਦਰ ਵਿਚ ਬੱਚਾ ਹੈ ਤੇ ਮਾਂ ਨੇ ਸੁਪਨੇ ਲਏ ਕਿ ਜਨਮ ਹੋਵੇਗਾ, ਵੱਡਾ ਹੋਵੇਗਾ, ਕੱਲ ਨੂੰ ਮੇਰੇ ਲਈ ਸੁੱਖ ਦਾ, ਸਹੂਲਤਾਂ ਦਾ, ਸੰਸਾਰ ਦਾ ਸੁੱਖ ਦੇਣ ਵਿਚ ਇਹ ਸਹਾਇਕ ਹੋਵੇਗਾ। ਜਨਮ ਹੋਇਆ, ਬੱਚੇ ਨੇ ਬੋਲਣਾ ਸ਼ੁਰੂ ਕਰ ਦਿੱਤਾਂ ਤੇ ਵੈਸੇ ਦੇਖੋ, ਜੇ ਕਿਤੇ ਬੰਦਾ ਆਪਣੇ ਜਨਮ ਤੋਂ ਕੁਝ ਸਿਖ ਲਏ ਤਾਂ ਇਹ ਪ੍ਰਮਾਰਥ ਨੂੰ ਕਮਾ ਸਕਦਾ ਹੈ। ਜਦੋਂ ਇਸਦਾ ਜਨਮ ਹੋਇਆ, ਇਸ ਨੂੰ ਕੋਈ ਸਮਝ ਨਹੀਂ ਕਿ ਜਿਸ ਘਰ ਵਿਚ ਮੇਰਾ ਜਨਮ ਹੋਇਆ ਹੈ, ਇਹ ਕਿਸ ਫਿਰਕੇ ਨਾਲ, ਕਿਸ ਧਰਮ ਨਾਲ, ਕਿਸ ਮੁਲਕ ਨਾਲ, ਕਿਸ ਬੋਲੀ ਨਾਲ, ਕਿਸ ਨਸਲ ਨਾਲ ਸਬੰਧਿਤ ਹਨ। ਸਭ ਤੋਂ ਪਹਿਲਾਂ ਇਨਸਾਨ ਦੇ ਬੱਚੇ ਨੂੰ ਜਨਮ ਤੋਂ ਬਾਅਦ ਜੇ ਸੋਝੀ ਹੈ ਤਾਂ ਕੇਵਲ ਪੇਟ ਦੀ ਭੁੱਖ ਹੈ। ਹੇ ਪ੍ਰਮਾਤਮਾ ! ਜੇ ਕਿਤੇ ਇਨਸਾਨ ਦੀ ਪੇਟ ਦੀ ਭੁੱਖ ਨਾਲ ਅੰਦਰ ਆਤਮਾ ਦੀ ਭੁੱਖ ਵੀ ਜਾਗ ਪਏ ਤਾਂ ਇਸਦਾ ਜੀਵਨ ਕਿੰਨਾ ਕੁ ਸਫਲ ਹੋ ਜਾਏ।

ਸਰੀਰ ਦਾ ਜਨਮ ਹੋਇਆ, ਸਿਰਫ਼ ਪੇਟ ਦੀ ਭੁੱਖ ਹੈ ਤੇ ਪੇਟ ਦੀ ਭੁੱਖ ਨੇ ਇਸਦੀ ਜੁਗਤ ਨੂੰ ਜਨਮ ਦਿੱਤਾ ਹੈ। ਕਿਸੇ ਨੇ ਵੀ ਇਨਸਾਨ ਦੇ ਬੱਚੇ ਨੂੰ ਇਹ ਪੜ੍ਹਾਈ ਨਹੀਂ ਕਰਾਈ ਕਿ ਇਸ ਬੱਚੇ ਨੂੰ ਪਹਿਲਾਂ ਚਾਰ ਮਹੀਨੇ, ਛੇ ਮਹੀਨੇ ਕਿਸੇ ਦਾਈ ਕੋਲ ਟ੍ਰੇਨਿੰਗ ਦਿੱਤੀ ਜਾਏਗੀ, ਕਿਸੇ ਹਸਪਤਾਲ ਵਿਚ ਰੱਖ ਕੇ ਦੱਸਿਆ ਜਾਏਗਾ ਕਿ ਭਾਈ ਦੁੱਧ ਪੀਣ ਦੀ ਜੁਗਤ ਇਹ ਹੈ। ਹਾਂ, ਭੁੱਖ ਲੱਗੀ ਤੇ ਜੁਗਤ ਦਾ ਜਨਮ ਆਪਣੇ ਆਪ ਹੋ ਗਿਆ। ਜਨਮ ਤੋਂ ਕਦੀ ਕਿਸੇ ਨੇ ਦੁੱਧ ਪਿਆਉਣ ਦੀ ਜਾਚ ਨਹੀਂ ਦੱਸੀ। ਭੁੱਖ ਲੱਗੀ ਤਾਂ ਇਕ ਘੰਟੇ ਦਾ ਬੱਚਾ ਮਾਂ ਦਾ ਦੁੱਧ ਚੁੰਘਣ ਲੱਗ ਗਿਆ। ਮਨਾ ! ਜਿਸ ਦਿਨ ਤੇਰੇ ਅੰਦਰ ਰੱਬ ਨੂੰ ਮਿਲਣ ਦੀ ਭੁੱਖ ਪੈਦਾ ਹੋ ਗਈ, ਪੁੱਛਣ ਦੀ ਲੋੜ ਨਹੀਂ ਤੇ ਜੱਪਣ ਦੀ ਜਾਚ ਆਪਣੇ ਆਪ ਆ ਜਾਏਗੀ।

ਸਭ ਤੋਂ ਪਹਿਲਾਂ ਸੰਸਾਰ ਨਾਲ ਜੇ ਇਨਸਾਨ ਦਾ ਜਨਮ ਤੋਂ ਬਾਅਦ ਸੰਬੰਧ ਬਣਿਆ ਹੈ ਤਾਂ ਕੇਵਲ ਇਸ ਜੀਭ ਕਰਕੇ। ਮੂੰਹ ਨੇ ਦੁੱਧ ਪੀਤਾ ਹੈ। ਸੱਚ ਜਾਣੋ, ਜੇ ਸੰਸਾਰ ਦੀ ਯਾਤਰਾ ਆਰੰਭ ਕਰਨੀ ਹੈ ਤਾਂ ਇਨਸਾਨ ਤੇਰੀ ਯਾਤਰਾ ਜੀਭ ਤੋਂ, ਮੂੰਹ ਤੋਂ ਸ਼ੁਰੂ ਹੋਵੇਗੀ। ਜੇ ਰੱਬ ਦੇ ਘਰ ਦੀ ਯਾਤਰਾ ਸ਼ੁਰੂ ਕਰਨੀ ਹੈ ਤਾਂ ਤੇਰੀ ਯਾਤਰਾ ਜੱਪ ਤੋਂ ਸ਼ੁਰੂ ਹੋਵੇਗੀ। ਇਹੀ ਕਾਰਨ ਹੈ ਕਿ ਪਹਿਲਾ ਬਚਨ ਅਸੀਂ ਜਪੁ ਪੜ੍ਹਦੇ ਹਾਂ।

*ਰਸਨਾ ਜਪੀਐ ਏਕੁ ਨਾਮ॥*
*ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥*

(ਅੰਗ ੨੧੧)

ਸਤਿਗੁਰੂ ਕਹਿੰਦੇ ਹਨ-

*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥*

(ਅੰਗ ੭੨੮)

ਇਨਸਾਨ ਦਾ ਜਨਮ ਹੋਇਆ। ਜਨਮ ਤੋਂ ਬਾਅਦ ਬਚਪਨਾ ਹੈ। ਬਚਪਨ ਵਿਚ ਅਸੀਂ ਪੰਘੂੜੇ ਵਿਚ ਬੱਚੇ ਦੇ ਸੁਪਨੇ ਸੰਜੋਦੇ ਹਾਂ। ਪੰਘੂੜੇ ਵਿਚ ਹੀ ਮਾਂ ਬੱਚੇ ਨੂੰ ਡਾਕਟਰ ਬਣਾ ਦਿੰਦੀ ਹੈ। ਪੰਘੂੜੇ ਵਿਚ ਹੀ ਮਾਂ ਬੱਚੇ ਨੂੰ ਵਕੀਲ ਬਣਾ ਦਿੰਦੀ ਹੈ। ਪੰਘੂੜੇ ਵਿਚ ਹੀ ਮਾਂ ਬੱਚੇ ਨੂੰ ਰਾਜ ਨੇਤਾ ਬਣਾ ਦਿੰਦੀ ਹੈ। ਜਦੋਂ ਬੱਚਾ ਖੇਡਣ ਲੱਗਦਾ ਹੈ, ਫਿਰ ਉਹ ਜਵਾਨੀ ਦੇ ਸੁਪਨੇ ਖ਼ੁਦ ਲੈਂਦਾ ਹੈ ਕਿ ਮੈਂ ਜੋਬਨ ਵਿਚ ਇਹ ਕੁਝ ਬਣਾਂਗਾ। ਜਿਸ ਦਿਨ ਜੋਬਨ ਆਇਆ, ਇਨਸਾਨ ਨੂੰ ਸਾਰੀਆਂ ਸਹੂਲਤਾਂ ਮਿਲੀਆਂ, ਪਰ ਪਿਆਰਿਓ ! ਉਸ ਦਿਨ ਇਕ ਨਵੇਂ ਸੁਪਨੇ ਨੇ ਜਨਮ ਲਿਆ ਕਿ ਚਾਰ ਦਿਨ ਹੱਡ-ਭੰਨਣੀ ਮਿਹਨਤ ਕਰ ਲੈ, ਬੁੱਢੇਪਾ ਆਏਗਾ ਤਾਂ ਟਿੱਕ ਕੇ ਆਰਾਮ ਨਾਲ ਆਪਣੀ ਜ਼ਿੰਦਗੀ ਦੇ ਦਿਨ ਬਤੀਤ ਕਰਾਂਗੇ। ਇਨਸਾਨ ਬੁੱਢੇਪੇ ਤੱਕ ਅੱਗੇ ਨੂੰ ਸੋਚਦਾ ਹੈ, ਪਰ ਬੁੱਢੇਪੇ ਵਿਚ ਆ ਕੇ ਫਿਰ ਪਿਛਾਂਹ ਦੀ ਸੋਚਦਾ ਹੈ, ਅਗਾਂਹ ਦੀ ਨਹੀਂ ਸੋਚਦਾ। ਕਰੋੜਾਂ ਵਿਚੋਂ ਇਕ ਅੱਧ ਹੋਵੇਗਾ ਜਿਹੜਾ ਬੁੱਢੇਪੇ ਵਿਚ ਜਾ ਕੇ ਕਹੇਗਾ ਕਿ ਚਾਰ ਦਿਨਾਂ ਨੂੰ ਮੌਤ ਆ ਜਾਣੀ ਹੈ। ਬੁੱਢੇਪੇ ਵਿਚ ਜਾ ਕੇ ਕੇਵਲ ਚੇਤੇ ਕਰਦੇ ਹਾਂ ਕਿ ਜਦੋਂ ਮੈਂ ਜਵਾਨ ਸਾਂ ਤਾਂ ਇੰਨੇ ਭੋਗ ਭੋਗੇ ਸਨ। ਬਾਬਾ ਜੀ ਨੇ ਬਾਣੀ ਵਿਚ ਬਚਨ ਕੀਤਾ ਹੈ-

*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*

(ਅੰਗ ੧੩੭੮)

ਅੰਗਾਂ ਦੇ ਸਥਿਰ ਹੋਣ ਨਾਲ, ਸਰੀਰ ਦੇ ਢੱਲਣ ਨਾਲ ਤ੍ਰਿਸ਼ਨਾ ਦੀ ਅੱਗ ਛੇਤੀ ਬੁੱਝਦੀ ਨਹੀਂ। ਪੰਡਿਤ ਗੁਲਾਬ ਸਿੰਘ ਕਹਿੰਦੇ ਹਨ ਕਿ ਦੇਖੋ, ਤਨ ਵਿਚ ਤਾਕਤ ਸੀ ਤਾਂ ਸਾਰੇ ਲੋਕ ਇਸ ਤਾਕਤ ਦਾ ਲੋਹਾ ਮੰਨਦੇ ਸਨ। ਅੱਜ ਜਦੋਂ ਤਨ ਢੱਲਿਆ ਤਾਂ ਸਰੀਰ ਦੀ ਸੁੰਦਰਤਾ ਅਲੋਪ ਹੋ ਗਈ। ਜਿਹੜੇ ਨੇਤਰ ਮੈਨੂੰ ਜਨਮ ਵੇਲੇ ਮਿਲੇ ਸਨ, ਮੌਤ ਤੋਂ ਪਹਿਲਾਂ ਹੀ ਨੇਤਰ ਮੇਰਾ ਸਾਥ ਛੱਡ ਕੇ ਚਲੇ ਗਏ। ਜਿਹੜੇ ਕੰਨ ਜਨਮ ਵੇਲੇ ਸੁਣਨ ਲਈ ਪ੍ਰਾਪਤ ਸਨ, ਉਹ ਸਰਵਨ ਮੌਤ ਤੋਂ ਪਹਿਲਾਂ ਹੀ ਮਰ ਗਏ। ਜਿਹੜੀ ਤਾਕਤ ਪੈਰਾਂ ਬਾਹਾਂ ਵਿਚ ਸੀ, ਮਰਨ ਤੋਂ ਪਹਿਲਾਂ ਹੱਥਾਂ ਤੇ ਪੈਰਾਂ ਦੀ ਤਾਕਤ ਵੀ ਚਲੀ ਗਈ। ਬਾਬਾ ਫ਼ਰੀਦ ਸਾਹਿਬ ਜੀ ਦਾ ਅਸੀਂ ਇਕ ਸਲੋਕ ਪੜ੍ਹਦੇ ਹਾਂ। ਉਹਨਾਂ ਨੇ ਕਿਹਾ ਕਿ ਸਰੀਰ ਇਕੱਲਿਆਂ ਬੈਠਦਾ ਹੈ ਤੇ ਆਪਣੀ ਨਿਰਬਲਤਾ ਨੂੰ ਦੇਖਕੇ ਢਾਹਾਂ ਮਾਰ ਕੇ ਰੋਂਦਾ ਹੈ। ਬਚਨ ਪੜ੍ਹਦੇ ਹਾਂ-

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*

(ਅੰਗ ੧੩੮੧)

ਜਿਹੜੇ ਦੰਦ ਕਠੋਰ ਤੋਂ ਕਠੋਰ ਭੋਜਨ ਚਬਾਉਂਦੇ ਸਨ, ਉਹ ਦੰਦ ਚਲੇ ਗਏ। ਕਿਉਂਕਿ ਦੰਦਾਂ ਵਿਚ ਭੋਜਨ ਚਬਾਉਣ ਦੀ ਸਮਰੱਥਾ ਨਹੀਂ। ਜਿਨ੍ਹਾਂ ਪੈਰਾਂ ਨਾਲ ਅਸੀਂ ਤੁਰਦੇ ਸਾਂ, ਚੱਲਣ ਦਾ ਅੱਖਰੀ ਅਰਥ ਹੈ ਤੁਰਨਾ ਤੇ ਇਸਦੇ ਭਾਵ ਅਰਥ ਕਰਾਂਗੇ ਤੁਰਨ ਵਾਲੇ

ਕੇਵਲ ਪੈਰ ਹਨ। ਚੇਤੇ ਰੱਖੋ, ਪੈਰ ਕੇਵਲ ਬਾਹਰ ਦਾ ਸਫ਼ਰ ਕਰਦੇ ਹਨ, ਪਰ ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਹੋਰ ਵੀ ਸਫ਼ਰ ਕਰਨ ਦਾ ਤਰੀਕਾ ਦੱਸਿਆ ਹੈ, ਉਹ ਹੈ-

*ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ॥*
*ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ॥*

(ਅੰਗ ੧੩੨੯)

ਦੋ ਅੰਦਰ ਦੇ ਪੈਰ ਹਨ। ਹਜ਼ੂਰ ਕਹਿੰਦੇ ਹਨ ਕਿ ਦੰਦ ਚਬਾਉਣ ਵਾਲੇ ਚਲੇ ਗਏ, ਸੁਣਨ ਵਾਲੇ ਕੰਨ ਵੀ ਚਲੇ ਗਏ। ਜਿਨ੍ਹਾਂ ਹੱਥਾਂ ਨਾਲ ਕਰਮ ਕਰਦੇ ਸਾਂ, ਹੱਥ ਵੀ ਕੰਬਣ ਲੱਗ ਪਏ। ਕਿਹੋ ਜਿਹੀ ਹੈਰਾਨੀ ਦੀ ਗੱਲ ਹੈ। ਕਿੰਨਾ ਤਰਸਯੋਗ ਬੰਦਾ ਹੋਵੇਗਾ, ਅਜੇ ਸਰੀਰ ਵਿਚ ਜਿੰਦ ਹੈ, ਪਰ ਗੁਰਮੁਖੋ ! ਸਰੀਰ ਦੇ ਅੰਗ ਸਾਥ ਛੱਡ ਕੇ ਚਲੇ ਗਏ, ਅੱਖਾਂ ਚਲੀਆਂ ਗਈਆਂ, ਕੰਨ ਚਲੇ ਗਏ, ਪੈਰ ਚਲੇ ਗਏ, ਜੀਭ ਚਲੀ ਗਈ, ਦਿਮਾਗ਼ ਦੀ ਸੋਚਣ ਸ਼ਕਤੀ ਚਲੀ ਗਈ, ਪਰ ਬਦਕਿਸਮਤੀ ਇਹ ਕਿ ਅੰਦਰ ਦੀ ਤ੍ਰਿਸ਼ਨਾ ਨਾ ਗਈ। ਸਰੀਰ ਦੇ ਅੰਗਾਂ ਦੇ ਜਾਣ ਤੋਂ ਬਾਅਦ ਵੀ ਤ੍ਰਿਸ਼ਨਾ ਅਜੇ ਨਾਲ ਹੀ ਖਲੋਤੀ ਹੈ।

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*
*ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ॥*

(ਅੰਗ ੧੩੮੧)

ਹੇੜੇ ਦਾ ਅੱਖਰੀ ਅਰਥ ਹੈ ਸਰੀਰ। ਮੁਤੀ ਦਾ ਅਰਥ ਹੈ ਮਾਰੀ। ਸਰੀਰ ਨੇ ਉੱਚੀ ਸਾਰੀ ਢਾਹ ਮਾਰੀ ਤੇ ਢਾਹ ਮਾਰ ਕੇ ਕਿਹਾ, ਹੇ ਪ੍ਰਮਾਤਮਾ ! ਜਿਹੜੇ ਕੀਮਤੀ ਪਿਆਰੇ ਨਾਲ ਆਏ ਸਨ, ਜਿਨ੍ਹਾਂ ਪਿੱਛੇ ਲੱਗ ਕੇ ਮੈਂ ਅੰਦਰ ਦੀ ਅੱਗ ਨੂੰ ਮਚਾਉਂਦਾ ਰਿਹਾ, ਉਹ ਅੱਗ ਮਚਾਉਣ ਵਾਲੇ ਚਲੇ ਗਏ ਤੇ ਰਹਿ ਗਿਆ ਕੇਵਲ ਅੰਦਰ ਵਾਲਾ ਮਨੂਆ, ਜਿਹੜਾ ਦਿਨ ਰਾਤ ਇੰਦਰਿਆਂ ਦੀ ਅੱਗ ਰਾਹੀਂ ਮੱਚਦਾ ਰਿਹਾ ਸੀ। ਕਿਉਂਕਿ ਅੱਗ ਤਾਂ ਇਹੀ ਮਚਾਉਂਦੇ ਹਨ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇਖੀਏ ਤਾਂ ਇਕ ਤ੍ਰਿਸ਼ਨਾ ਅੰਦਰ ਦੀ ਹੋਰ ਵੀ ਹੈ। ਪੰਡਿਤ ਗੁਲਾਬ ਸਿੰਘ ਲਿਖਦੇ ਹਨ ਕਿ ਇਕ ਇਕ ਅੰਗ ਚਲਾ ਗਿਆ। ਚੇਲੇ ਵੀ ਚਲੇ ਗਏ, ਸਿੱਖ ਵੀ ਚਲੇ ਗਏ, ਭਰਾ ਵੀ ਚਲੇ ਗਏ, ਰਿਸ਼ਤੇਦਾਰ ਵੀ ਚਲੇ ਗਏ, ਪਰ ਮੈਂ ਹੈਰਾਨ ਹਾਂ ਕਿ ਹੇ ਤ੍ਰਿਸ਼ਨਾ ! ਮੈਂ ਤੇਰੇ ਚਰਨਾਂ ਵਿਚ ਮੱਥਾ ਟੇਕਦਾ ਹਾਂ। ਸਾਰੇ ਮੈਨੂੰ ਛੱਡ ਕੇ ਚਲੇ ਗਏ, ਘੱਟੋ ਘੱਟ ਮਰਨ ਤੋਂ ਪਹਿਲਾਂ ਤੂੰ ਤਾਂ ਮੈਨੂੰ ਛੱਡ ਦੇ। ਇਕ ਤ੍ਰਿਸ਼ਨਾ ਅਜਿਹੀ ਹੈ ਜਿਹੜੀ ਦਿਨ ਰਾਤ ਬੰਦੇ ਦੇ ਅੰਦਰ ਹੈ।

ਗੁਰੂ ਨਾਨਕ ਸਾਹਿਬ ਜੀ ਜਦੋਂ ਸੁਲਤਾਨਪੁਰ ਦੀ ਧਰਤੀ ਤੋਂ ਚੱਲੇ, ਤਾਂ ਉਹਨਾਂ ਨੇ ਉਸ ਦਿਨ ਇਹੀ ਬਚਨ ਕਿਹਾ -

*ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ॥*

(ਅੰਗ ੫੮੮)

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਕਿ ਸੰਸਾਰ ਨੂੰ ਅੱਗ ਲੱਗੀ ਹੈ ਤੇ ਕਿਵੇਂ ਪਤਾ ਲੱਗਦਾ ਪਿਆ ਹੈ ਕਿ ਇਹ ਸੰਸਾਰ ਸੜਦਾ ਪਿਆ ਹੈ ? ਗੁਰੂ ਜੀ ਕੇਵਲ ਸ਼ੀਤਲ ਹਨ, ਜਿਹੜੇ ਦੂਜੇ ਦੀ ਅੱਗ ਬੁਝਾਉਣ ਲਈ ਤੁਰਦੇ ਹਨ। ਭਾਈ ਗੁਰਦਾਸ ਜੀ ਨੇ ਪਹਿਲਾਂ ਬਖ਼ਸ਼ਿਸ਼ ਦੀ ਗੱਲ ਕੀਤੀ। ਉਸ ਤੋਂ ਬਾਅਦ ਜਿਹੜੀ ਬਖ਼ਸ਼ਿਸ਼ ਝੋਲੀ ਵਿਚ ਪਈ, ਉਸਦਾ ਜ਼ਿਕਰ ਕੀਤਾ। ਸਤਿਗੁਰੂ ਤੋਂ ਬਿਨਾਂ ਅੰਦਰ ਦਿਨ ਰਾਤ ਸੜਦਾ ਪਿਆ ਹੈ। ਇਕ ਤ੍ਰਿਸ਼ਨਾ ਅਸੀਂ ਸ਼ਬਦ ਵਰਤਦੇ ਹਾਂ ਬਾਹਰ ਦੀ ਮਾਇਆ ਦੀ। ਕਹਿੰਦੇ ਹਾਂ ਇਸ ਬੰਦੇ ਨੂੰ ਤ੍ਰਿਸ਼ਨਾ ਖਾ ਗਈ। ਗੁਰਮੁਖੋ ! ਜੇ ਕਦੀ ਇਕਾਂਤ ਵਿਚ ਆਪਣੇ ਮਨ ਨੂੰ ਪੁੱਛੀਏ ਤਾਂ ਮਨ ਨਾਲ ਗੱਲਾਂ ਕੋਈ ਨਹੀਂ ਕਰਦਾ, ਗੁਰਮੁਖੋ ! ਇਹ ਅੱਖਾਂ ਲੋਕਾਂ ਦਾ ਪਹਿਰਾ ਦਿੰਦੀਆਂ ਹਨ, ਪਰ ਕਦੀ ਆਪਣੇ ਘਰ ਦਾ ਪਹਿਰਾ ਨਹੀਂ ਦਿੰਦੀਆਂ। ਸੱਚੇ ਪਾਤਿਸ਼ਾਹ ਨੇ ਮੇਹਰ ਕੀਤੀ ਕਿ ਦਰਵੇਸ਼ ਉਹ ਹੈ ਜਿਹੜਾ ਆਪਣੇ ਦਿਲ ਦੀ ਪਹਿਰੇਦਾਰੀ ਕਰੇ।

*ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥*

(ਅੰਗ ੧੦੯੦)

ਲੋਕਾਂ ਦੀ ਪਹਿਰੇਦਾਰੀ ਨਾ ਕਰ, ਮਨਾ ! ਤੂੰ ਆਪਣੀ ਪਹਿਰੇਦਾਰੀ ਸ਼ੁਰੂ ਕਰ ਦੇ ਕਿ ਤੇਰੇ ਮਨ ਦੇ ਅੰਦਰ ਕਿਹੜੇ ਕਿਹੜੇ ਵਿਕਾਰ ਪ੍ਰਵੇਸ਼ ਪਏ ਕਰਦੇ ਹਨ ? ਇਕ ਤ੍ਰਿਸ਼ਨਾ ਅਸੀਂ ਕਹਿ ਦਿੰਦੇ ਹਾਂ ਮਾਇਆ ਦੀ ਕਿ ਇਹ ਬੰਦਾ ਬੜਾ ਤ੍ਰਿਸ਼ਨਾਲੂ ਹੈ। ਗੁਰਮੁਖੋ ! ਗੁਰੂ ਗ੍ਰੰਥ ਸਾਹਿਬ ਜੀ ਨੇ ਮਾਇਆ ਦੀ ਵਰਤੋਂ ਕਰਨ ਦੀ ਜੁਗਤ ਦੱਸੀ ਹੈ। ਤ੍ਰਿਸ਼ਨਾ ਦਾ ਮਤਲਬ ਇਹ ਹੈ ਕਿ ਰੱਬ ਭੁੱਲ ਜਾਏ। ਕੇਵਲ ਜੋ ਕੁਝ ਲੋਕਾਂ ਦੇ ਘਰ ਵਿਚ ਹੈ ਮੇਰੇ ਘਰ ਵਿਚ ਆ ਜਾਏ, ਇਹ ਹੈ ਤ੍ਰਿਸ਼ਨਾ ਵਾਲੀ ਬਿਰਤੀ। ਇਹ ਬਿਰਤੀ ਬੰਦੇ ਦੀ ਕਦੀ ਵੀ ਮੁੱਕਦੀ ਨਹੀਂ। ਗੁਰੂ ਸਾਹਿਬ ਨੇ ਬਖ਼ਸ਼ਿਸ਼ ਕੀਤੀ-

*ਲਿਵ ਛੁੜਕੀ ਲਗੀ ਤ੍ਰਿਸਨਾ*

ਜੇ ਲਿਵ ਨਾ ਛੁੱਟਕੇ, ਬੰਦਾ ਦੱਸਾਂ ਨਹੁੰਆਂ ਦੀ ਕਿਰਤ ਕਰਦਾ ਰਹੇ ਤੇ ਲਿਵ ਵੀ ਜੁੜੀ ਰਹੇ, ਖਰਬਾਂ-ਪਤੀ ਵੀ ਬਣ ਜਾਏ ਤੇ ਉਸਨੂੰ ਕਦੀ ਤ੍ਰਿਸ਼ਨਾਲੂ ਨਾ ਕਹਿਣਾ। ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨਾਂ ਮੁਤਾਬਿਕ ਕਹਿੰਦੇ ਹਨ ਕਿ ਜਦੋਂ ਅੰਦਰ ਦੀ ਲਿਵ ਟੁੱਟਦੀ ਹੈ ਤਾਂ ਉਸਨੂੰ ਤ੍ਰਿਸ਼ਨਾ ਕਹਿੰਦੇ ਹਨ।

*ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥*

ਜੇ ਲਿਵ ਲੱਗੀ ਰਹੇ ਤਾਂ ਉਸਨੂੰ ਗੁਰੂ ਅਮਰਦਾਸ ਪਿਤਾ ਜੀ ਕਹਿੰਦੇ ਹਨ-

*ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥*

(ਅੰਗ ੯੨੧)

ਉਹ ਮਾਇਆ ਵਿਚ ਰਹਿ ਕੇ ਵੀ ਉਦਾਸ ਹਨ। ਬਾਬਾ ਜੀ ਨੇ ਬਾਣੀ ਵਿਚ ਬਖ਼ਸ਼ਿਸ਼ ਕੀਤੀ ਤੇ ਕਹਿਣ ਲੱਗੇ ਕਿ ਜੇ ਅੰਦਰ ਦੀ ਤ੍ਰਿਸ਼ਨਾ ਨੂੰ ਮਿਟਾਉਣਾ ਚਾਹੁੰਦਾ ਹੈਂ ਤਾਂ ਫਿਰ ਚੇਤੇ

ਰੱਖ, ਗੁਰੂ ਦੇ ਸ਼ਬਦ ਦੀ ਟੇਕ ਲੈ, ਕਿਉਂਕਿ ਸ਼ਬਦ ਹੀ ਤ੍ਰਿਸ਼ਨਾ ਨੂੰ ਮਿਟਾਏਗਾ। ਇੰਦਰਿਆਂ ਦੀ ਤ੍ਰਿਸ਼ਨਾ ਵੀ ਸ਼ਬਦ ਮਿਟਾਏਗਾ ਤੇ ਜਿਹੜੀ ਧਨ ਦੀ ਤ੍ਰਿਸ਼ਨਾ ਹੈ, ਇਸ ਤੋਂ ਵੀ ਸ਼ਾਂਤੀ ਕੇਵਲ ਸ਼ਬਦ ਦੇਵੇਗਾ। ਅੱਜ ਧੰਨ ਗੁਰੂ ਅਮਰਦਾਸ ਜੀ ਬਖ਼ਸ਼ਿਸ਼ ਕਰਦੇ ਹਨ-

ਸਲੋਕ ਮਃ ੩ ॥

*ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ॥*

ਧੰਨ ਗੁਰੂ ਅਮਰਦਾਸ ਕ੍ਰਿਪਾਲੂ ਜੀ ਮੇਹਰ ਦੇ ਘਰ ਵਿਚ ਆਏ ਤੇ ਸਮੁੱਚੀ ਮਾਨਵਤਾ 'ਤੇ ਤਰਸ ਖਾ ਕੇ ਬਚਨ ਕਰਨ ਲੱਗੇ ਕਿ ਤ੍ਰਿਸ਼ਨਾ ਦੀ ਅੱਗ ਵਿਚ ਸ੍ਰਿਸ਼ਟੀ ਸੜ ਰਹੀ ਹੈ। ਕੋਈ ਧਨ ਦੀ ਤ੍ਰਿਸ਼ਨਾ ਕਰਕੇ ਸੜਿਆ ਹੈ ਤੇ ਕੋਈ ਵਿਕਾਰਾਂ ਦੀ ਤ੍ਰਿਸ਼ਨਾ ਕਰਕੇ ਸੜਿਆ ਹੈ। ਹੁਣ ਜਿਹੜੇ ਸੜਦੇ ਪਏ ਹਨ ਉਹ ਉੱਚੀ-ਉੱਚੀ ਪੁਕਾਰ ਪਏ ਕਰਦੇ ਹਨ। ਇਸ ਦਾ ਮਤਲਬ ਜੇ ਪੁਕਾਰ ਸੁਣੀ ਜਾਏ ਤਾਂ ਕਿਤੇ ਨਾ ਕਿਤੇ ਕੋਈ ਰਾਹ ਲੱਭ ਸਕਦਾ ਹੈ। ਘਰ ਨੂੰ ਅੱਗ ਲੱਗੀ ਹੋਵੇ, ਜੇ ਬੰਦਾ ਰੌਲਾ ਹੀ ਨਾ ਪਾਵੇ ਤਾਂ ਪਾਣੀ ਪਾ ਕੇ ਬੁਝਾਉਣਾ ਕਿਸ ਨੇ ਹੈ। ਸਤਿਗੁਰੂ ਨੇ ਪਹਿਲਾਂ ਇਸਦੇ ਵਿਚ ਰੋਗ ਦੱਸਿਆ ਤੇ ਨਾਲ ਦੱਸ ਦਿੱਤਾ ਕਿ ਜਿਹੜੇ ਸੜਦੇ ਪਏ ਹਨ, ਉਹਨਾਂ ਨੂੰ ਰੱਬ ਨੇ ਕ੍ਰਿਪਾ ਕੀਤੀ ਤੇ ਪੁਕਾਰ ਕਰਨ ਦੀ ਜੁਗਤੀ ਵੀ ਦੱਸ ਦਿੱਤੀ ਹੈ।

*ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ॥*

ਜਿਨ੍ਹਾਂ ਨੂੰ ਠੰਢ ਦੇ ਸੋਮੇ ਪੂਰੇ ਸਤਿਗੁਰੂ ਮਿਲ ਗਏ,

*ਫਿਰ ਜਲੈ ਨ ਦੂਜੀ ਵਾਰ॥*

ਉਹ ਦੂਜੀ ਵਾਰ ਕਦੀ ਨਹੀਂ ਸੜਦੇ। ਦੂਜੀ ਵਾਰ ਸੜਨਾ ਕੀ ਹੈ? ਕਬੀਰ ਸਾਹਿਬ ਨੇ ਇਕ ਬਚਨ ਕਿਹਾ ਹੈ-

*ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ॥*

ਜੰਗਲ ਦੀ ਸੜੀ ਹੋਈ ਲੱਕੜ ਪੁਕਾਰਦੀ ਪਈ ਹੈ।

*ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ॥*

(ਅੰਗ ੧੩੬੯)

ਹੁਣ ਉਥੇ ਜੰਗਲ ਦੀ ਸੜੀ ਹੋਈ ਲੱਕੜ ਹੀ ਹੈ। ਆਪ ਜੀ ਨੂੰ ਗਿਆਤ ਹੈ ਕਿ ਪੁਰਾਤਨ ਸਮੇਂ ਕਈ ਥਾਵਾਂ 'ਤੇ ਲੱਕੜ ਦੇ ਜਦੋਂ ਕੋਲੇ ਬਣਾਏ ਜਾਂਦੇ ਸਨ। ਲੱਕੜ ਨੂੰ ਕੱਟਣਾ, ਉਸਦੇ ਛੋਟੇ ਛੋਟੇ ਟੁਕੜੇ ਕਰਕੇ ਛੋਟੀਆਂ ਛੋਟੀਆਂ ਉਸ ਦੀਆਂ ਮੁੱਡੀਆਂ ਬਣਾ ਕੇ ਇਕ ਥਾਂ 'ਤੇ ਢੇਰ ਕਰਨਾ, ਉਸਦੇ ਵਿਚ ਈਂਧਣ ਪਾ ਦੇਣਾ। ਉੱਪਰ ਉਸਦੇ ਮਿੱਟੀ ਦਾ ਲੇਪਣ ਕਰ ਦੇਣਾ ਤੇ ਅੱਗ ਲਾ ਦੇਣੀ। ਚਾਰ ਚੁਫੇਰੇ ਛੋਟੇ-ਛੋਟੇ ਸੁਰਾਖ਼ ਰੱਖ ਦੇਣੇ, ਜਿਹੜੇ ਲੱਕੜ ਦੇ ਕੋਲੇ ਬਣਾਉਂਦੇ ਸਨ। ਪਹਿਲਾਂ ਲੱਕੜ ਸੜਦੀ ਹੈ ਕੋਲੇ ਬਣਨ ਲਈ ਤੇ ਜਿਸ ਦਿਨ ਉਹ ਕੋਲੇ ਬਣ ਗਏ ਤਾਂ ਪਰਤ ਕੇ ਲੁਹਾਰ ਉਹਨਾਂ ਬਲੇ ਹੋਏ ਕੋਲਿਆਂ ਨੂੰ ਫਿਰ ਭੱਠੀ ਵਿਚ ਪਾਉਂਦਾ

ਸੀ ਤੇ ਅੱਗ ਲਾ ਕੇ ਫਿਰ ਤਪਾ ਦਿੰਦਾ ਸੀ। ਧੰਨ ਗੁਰੂ ਅਮਰਦਾਸ ਮੇਹਰ ਪਏ ਕਰਦੇ ਹਨ ਕਿ ਪਹਿਲਾਂ ਤਾਂ ਇਨਸਾਨ ਵਿਕਾਰਾਂ ਦੀ ਅੱਗ ਵਿਚ ਸੜਿਆ, ਤ੍ਰਿਸ਼ਨਾ ਦੀ ਅੱਗ ਵਿਚ ਸੜਿਆ ਤੇ ਜਦੋਂ ਸ਼ੀਤਲ ਗੁਰੂ ਮਿਲ ਜਾਏ, ਫਿਰ ਇਹ ਪੁਕਾਰ ਕਰਕੇ ਕਹਿੰਦਾ ਹੈ, ਹੇ ਮਾਲਕ! ਮੇਹਰ ਕਰ, ਪਰਤ ਕੇ ਮੈਂ ਜਨਮ ਮਰਨ ਦੀ ਅੱਗ ਵਿਚ ਨਾ ਸੜਾਂ। ਜੇ ਸ਼ੀਤਲ ਗੁਰੂ ਮਿਲ ਜਾਏ ਤਾਂ ਜਿਹੜਾ ਅੰਦਰ ਵਿਕਾਰਾਂ ਵਿਚ ਸੜਿਆ ਪਿਆ ਹੈ, ਪਰਤ ਕੇ ਇਹ ਜਨਮ ਤੇ ਮਰਨ ਦੀ ਅੱਗ ਵਿਚ ਨਹੀਂ ਸੜਦਾ।

*ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ ਜਿਚਰੁ ਸਬਦਿ ਨ ਕਰੇ ਵੀਚਾਰੁ ॥੧॥*

ਧੰਨ ਗੁਰੂ ਅਮਰਦਾਸ ਮੇਹਰ ਪਏ ਕਰਦੇ ਹਨ ਕਿ ਇਸ ਸੰਸਾਰ ਵਿਚ ਨਾਮ ਤੋਂ ਬਿਨਾਂ ਕੋਈ ਵੀ ਨਿਰਭਉ ਨਹੀਂ। ਹਰ ਚੀਜ਼ ਪ੍ਰਮਾਤਮਾ ਦੇ ਭੈ ਵਿਚ ਹੈ। ਪਰ ਕੁਝ ਲੋਕ ਅਜਿਹੇ ਹਨ ਜਿਹੜੇ ਪ੍ਰਮਾਤਮਾ ਤੋਂ ਆਕੀ ਹੋਣ ਦਾ ਯਤਨ ਕਰਦੇ ਹਨ। ਉਹ ਸੰਸਾਰ ਦਾ ਭੈ ਤਾਂ ਖਾਂਦੇ ਹਨ, ਪਰ ਪ੍ਰਮਾਤਮਾ ਤੋਂ ਭੈ ਨਹੀਂ। ਜਿਹੜੇ ਪ੍ਰਮਾਤਮਾ ਜੀ ਦੇ ਭੈ ਵਿਚ ਰਹਿ ਕੇ ਨਾਮ ਜੱਪਦੇ ਹਨ ਤੇ ਨਾਮ ਅਡੋਲ ਹੈ ਤੇ ਨਾਮ ਜੱਪਣ ਵਾਲਿਆਂ ਨੂੰ ਆਪਣੇ ਆਪ ਹੀ ਅਡੋਲਤਾ ਪ੍ਰਾਪਤ ਹੁੰਦੀ ਹੈ। ਨਾਮ ਤੋਂ ਬਿਨਾਂ ਕਦੀ ਕਿਸੇ ਨੂੰ ਨਿਰਭੈਤਾ ਨਹੀਂ ਮਿਲੀ। ਭਾਵੇਂ ਬਾਹਰੋਂ ਬੰਦਾ ਜਿੰਨਾ ਮਰਜ਼ੀ ਕਹੀ ਜਾਏ ਕਿ ਸਾਨੂੰ ਕਿਸੇ ਦਾ ਡਰ ਨਹੀਂ, ਪਰ ਚੇਤੇ ਰੱਖਿਉ, ਅੰਦਰੋਂ ਕਈ ਵਾਰੀ ਵਿਕਾਰਾਂ ਤੋਂ ਮਾਰ ਖਾ ਜਾਂਦਾ ਹੈ। ਨਿਰਭਉ ਕੌਣ ਹੈ-

*ਜਿਨ ਨਿਰਭਉ ਜਿਨ੍ਹ ਹਰਿ ਨਿਰਭਉ ਧਿਆਇਆ ਜੀ*
*ਤਿਨ ਕਾ ਭਉ ਸਭੁ ਗਵਾਸੀ ॥*

(ਅੰਗ ੩੪੮)

*ਮ: ੩ ॥ ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥*

ਹੁਣ ਦੂਜੇ ਸਲੋਕ ਵਿਚ ਸਤਿਗੁਰੂ ਜੀ ਨੇ ਮੇਹਰ ਕੀਤੀ। ਕਹਿਣ ਲੱਗੇ ਕਿ ਭੇਖ ਕਰਨ ਦੇ ਨਾਲ ਅੰਦਰ ਤ੍ਰਿਸ਼ਨਾ ਦੀ ਅੱਗ ਨਹੀਂ ਬੁੱਝ ਸਕਦੀ। ਭੇਖੀ ਇਹ ਸਮਝ ਲਵੇ ਕਿ ਮੈਂ ਤਿਆਗੀਆਂ ਵਾਲਾ ਲਿਬਾਸ ਪਾ ਲਿਆ ਹੈ ਤੇ ਕੀ ਅੰਦਰ ਦੀ ਭੁੱਖ ਬਾਹਰ ਤਿਆਗੀਆਂ ਵਾਲੇ ਬਸਤਰ ਪਾਉਣ ਨਾਲ ਖ਼ਤਮ ਹੋ ਜਾਏਗੀ ? ਹਜ਼ੂਰ ਕਹਿ ਰਹੇ ਹਨ ਕਿ ਜਿਹੜੀ ਅੰਦਰ ਦੀ ਭੁੱਖ ਹੈ, ਇਹ ਭੇਖ ਨਾਲ ਨਹੀਂ ਬੁੱਝਣੀ। ਅੰਦਰ ਦੀ ਭੁੱਖ ਕੇਵਲ ਪ੍ਰਮਾਤਮਾ ਦੇ ਨਾਮ ਨਾਲ ਬੁੱਝੇਗੀ। ਜਿਹੜੇ ਲੋਕ ਬਾਹਰੋਂ ਭੇਖ ਕਰਦੇ ਹਨ ਤੇ ਅੰਦਰ ਮਨ ਦੀ ਤ੍ਰਿਸ਼ਨਾ ਨੂੰ ਮਿਟਾਉਣ ਦਾ ਯਤਨ ਨਹੀਂ ਕਰਦੇ, ਉਹ ਬਾਹਰੋਂ ਦਿਖਾਵਾ ਕਰਦੇ ਹਨ ਕਿ ਅਸੀਂ ਸੰਤੋਖੀ ਹਾਂ, ਪਰ ਅੰਦਰ ਤ੍ਰਿਸ਼ਨਾ ਦੀ ਅੱਗ ਪਈ ਬ਼ਲਦੀ ਹੈ। ਗੁਰੂ ਸਾਹਿਬ ਅਗਲੀ ਉਦਾਹਰਨ ਪਏ ਦਿੰਦੇ ਹਨ ਕਿ ਜੇ ਅੰਦਰ ਮਨ ਨਹੀਂ ਮਾਰੇਂਗਾ ਤੇ ਬਾਹਰੋਂ ਪਾਖੰਡ ਕਰੀ ਜਾਏਂਗਾ ਤਾਂ ਚੇਤੇ ਰੱਖੀਂ ਇਕ ਦਿਨ ਭੇਖ ਦੇ ਉੱਪਰ ਵੀ ਲੋਕ ਉਂਗਲ ਚੁੱਕਣਗੇ।

*ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ ॥*

ਵਰਮੀ ਦਾ ਅੱਖਰੀ ਅਰਥ ਹੁੰਦਾ ਹੈ ਖੁੱਡ, ਜਿਸਦੇ ਵਿਚ ਸੱਪ ਰਹਿੰਦਾ ਹੈ। ਹੁਣ ਸੱਪ ਖੁੱਡ ਵਿਚ ਹੈ ਤੇ ਜ਼ਹਿਰ ਸੱਪ ਵਿਚ ਹੈ, ਜ਼ਹਿਰ ਖੁੱਡ ਵਿਚ ਨਹੀਂ। ਇਕ ਇਨਸਾਨ ਸੱਪ ਨੂੰ ਖ਼ਤਮ ਨਾ ਕਰੇ, ਚੁੱਕ ਕੇ ਪੰਜ-ਸੱਤ ਪੱਥਰ ਉਸ ਵਰਮੀ ਨੂੰ, ਉਸ ਖੁੱਡ ਦੇ ਉਤੇ ਮਿੱਟੀ ਪਾ ਕੇ ਕਹੇ ਕਿ ਲਉ ਅਸੀਂ ਸੱਪ ਮਾਰ ਦਿੱਤਾ ਹੈ ਤਾਂ ਖੁੱਡ ਨੂੰ ਬੰਦ ਕਰਨ ਦੇ ਨਾਲ, ਉਸ ਵਰਮੀ ਨੂੰ ਮਾਰਨ ਦੇ ਨਾਲ ਸੱਪ ਦੀ ਜ਼ਹਿਰ ਨਹੀਂ ਉਤਰਨੀ। ਜੇ ਤੂੰ ਜ਼ਹਿਰ ਖ਼ਤਮ ਕਰਨਾ ਚਾਹੁੰਦਾ ਹੈਂ ਤਾਂ ਇਸ ਖੁੱਡ ਵਿਚ ਬੈਠੇ ਹੋਏ ਸੱਪ ਨੂੰ ਕੱਢ ਕੇ ਮਾਰ। ਅੰਦਰ ਕਰਤੂਤਾਂ ਕਰਦਾ ਹੈ ਮਨ ਤੇ ਬਾਹਰੋਂ ਮੈਂ ਵਰਮੀ ਮਾਰੀ ਜਾਵਾਂ ਕਿ ਮੈਂ ਅੱਜ ਤੋਂ ਬਾਅਦ ਅੱਖਾਂ ਨਾਲ ਦੇਖਣਾ ਛੱਡ ਦਿੱਤਾ ਹੈ। ਮੈਂ ਕੰਨਾਂ ਵਿਚ ਰੂੰ ਦੇ ਤੂੰਬੇ ਦੇ ਦਿੱਤੇ ਹਨ। ਮੈਂ ਜ਼ਬਾਨ ਬੰਦ ਕਰ ਲਈ ਹੈ। ਗੁਰਮੁਖਾ ! ਤੂੰ ਬਾਹਰ ਦੀਆਂ ਵਰਮੀਆਂ ਨਾ ਮਾਰ। ਹਾਂ, ਬਾਹਰ ਦੀਆਂ ਵਰਮੀਆਂ ਮਾਰਨ ਦੀ ਵੀ ਗੁਰੂ ਨੇ ਜੁਗਤ ਦਿੱਤੀ ਹੈ, ਪਰ ਸ਼ਰਤ ਇਹ ਹੈ ਕਿ ਅੰਦਰ ਵਾਲੇ ਸੱਪ ਨੂੰ ਮਾਰ, ਜਿਹੜਾ ਜ਼ਹਿਰ ਘੋਲਦਾ ਪਿਆ ਹੈ।

*ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ॥*

ਜਦੋਂ ਕੋਈ ਭਾਵਨਾ ਵਾਲਾ ਸਤਿਗੁਰੂ ਦਾਤੇ ਨੂੰ ਸੇਵਦਾ ਹੈ ਤਾਂ ਸੇਵਾ ਕਰਨ ਵਾਲਿਆਂ ਦੇ ਅੰਦਰ ਸ਼ਬਦ ਆਪਣੇ ਆਪ ਹੀ ਅੰਦਰ ਵੱਸ ਜਾਂਦਾ ਹੈ। ਹੱਥਾਂ ਨਾਲ ਸੇਵਾ ਕਰੀਏ ਤੇ ਰਸਨਾ ਨਾਲ ਜੱਪੀਏ।

*ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ॥*

ਮਨ ਵੀ ਸ਼ਾਂਤ ਹੋ ਗਿਆ, ਕਿਉਂਕਿ ਅੰਦਰ ਨਾਮ ਵਸ ਗਿਆ। ਜਦੋਂ ਮਨ ਗੁਰੂ ਦੇ ਸਾਹਮਣੇ ਗ਼ੁਲਾਮ ਬਣ ਗਿਆ ਤਾਂ ਬਾਕੀ ਇੰਦਰੇ ਤਾਂ ਆਪਣੇ ਆਪ ਹੀ ਸੇਵਾਦਾਰ ਬਣ ਜਾਂਦੇ ਹਨ। ਗੁਰੂ ਨੇ ਮੇਹਰ ਕੀਤੀ ਤੇ ਮਨ ਤੇ ਤਨ ਦੋਨੋਂ ਸੀਤਲ, ਸ਼ਾਂਤ ਹੋਏ ਹਨ।

*ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ॥*

ਸਾਰਿਆਂ ਸੁੱਖਾਂ ਤੋਂ ਸ੍ਰੇਸ਼ਟ ਸੁੱਖ ਅੰਦਰ ਆ ਗਿਆ। ਉਹ ਸੁੱਖ ਸੀ ਕਿ ਅੰਦਰ ਦੀ ਹਉਮੈ ਚਲੀ ਗਈ।

*ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵਲਾਇ॥*

ਜਿਨ੍ਹਾਂ ਗੁਰਮੁਖਾਂ ਨੇ ਸੱਚ ਨਾਲ ਆਪਣੇ ਅੰਦਰ ਨੂੰ, ਆਪਣੀ ਲਿਵ ਨੂੰ ਜੋੜਿਆ, ਉਹ ਗੁਰਮੁਖ ਸੰਸਾਰ ਵਿਚ ਰਹਿ ਕੇ ਵੀ ਉਦਾਸ ਹਨ। ਜਿਵੇਂ ਕਮਲ ਦਾ ਫੁੱਲ ਪਾਣੀ ਵਿਚ ਰਹਿ ਕੇ ਨਿਰਲੇਪ ਹੈ, ਇਵੇਂ ਉਹ ਗੁਰਮੁਖ ਸੰਸਾਰ ਵਿਚ ਰਹਿ ਕੇ ਆਪਣੇ ਆਪ ਨੂੰ ਉਪਰਾਮ ਰੱਖਦੇ ਹਨ।

*ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ॥*

ਅੰਦਰ ਦੀ ਚਿੰਤਾ ਆਪਣੇ ਆਪ ਹੀ ਖ਼ਤਮ ਹੋ ਗਈ। ਨਾਮ ਨੇ ਅੰਦਰ ਨੂੰ ਤ੍ਰਿਪਤ ਕਰ

ਦਿੱਤਾ। ਜਿੱਥੇ ਨਾਮ ਆ ਜਾਏ ਉਥੇ ਕੋਈ ਵੀ ਭੁੱਖ ਨਹੀਂ ਰਹਿੰਦੀ।

*ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ॥ ੨॥*

ਨਾਮ ਤੋਂ ਬਿਨਾਂ ਕੋਈ ਪਹਿਲਾਂ ਨਾ ਛੁੱਟਿਆ ਹੈ, ਨਾ ਹੁਣ ਕਿਸੇ ਨੇ ਨਾਮ ਤੋਂ ਬਿਨਾਂ ਛੁੱਟਣਾ ਹੈ। ਕੇਵਲ ਇਕ ਨਾਮ ਹੈ ਤੇ ਨਾਮ ਹੀ ਸਾਡੇ ਅੰਦਰ ਦਾ ਛੁਟਕਾਰਾ ਕਰਾ ਸਕਦਾ ਹੈ।

*ਪਉੜੀ॥ ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨ੍ਹੀ ਪਾਇਅੜੇ ਸਰਬ ਸੁਖਾ॥*

ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਪਉੜੀ ਵਿਚ ਮੇਹਰ ਪਏ ਕਰਦੇ ਹਨ। ਸਲੋਕ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਦੇ ਹਨ, ਪਉੜੀ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਦੀ ਹੈ। ਕਹਿੰਦੇ ਹਨ, ਭਾਈ ਗੁਰਸਿੱਖੋ ! ਜਿਨ੍ਹਾਂ ਨੇ ਉਸ ਹਰੀ ਪ੍ਰਭੂ ਦੇ ਨਾਮ ਨੂੰ ਜੱਪਿਆ, ਉਹਨਾਂ ਨੂੰ ਸਾਰੇ ਸੁੱਖਾਂ ਦੀ ਪ੍ਰਾਪਤੀ ਸੁੱਤੇ-ਸਿੱਧ ਹੀ ਹੋਈ ਹੈ।

*ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ॥*

ਜਿਨ੍ਹਾਂ ਗੁਰਮੁਖਾਂ ਦੇ ਅੰਦਰ ਪ੍ਰਮਾਤਮਾ ਦੇ ਨਾਮ ਦੀ ਭੁੱਖ ਲੱਗ ਗਈ, ਉਹਨਾਂ ਦਾ ਜਨਮ ਸਫਲ ਹੋ ਗਿਆ।

*ਜਿਨੀ ਗੁਰ ਕੈ ਬਚਨਿ ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ॥*

ਜਿਨ੍ਹਾਂ ਨੇ ਗੁਰੂ ਜੀ ਦੇ ਬਚਨਾਂ ਦੀ ਕ੍ਰਿਪਾ ਨਾਲ ਪ੍ਰਭੂ ਜੀ ਨੂੰ ਆਰਾਧਿਆ, ਉਹਨਾਂ ਦੇ ਸਾਰੇ ਦੁੱਖ ਕਲੇਸ਼ ਗੁਰੂ ਦੇ ਬਚਨ ਕਮਾਉਣ ਨਾਲ ਆਪਣੇ ਆਪ ਹੀ ਚਲੇ ਗਏ।

*ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ॥*

ਉਹ ਗੁਰਸਿੱਖ ਭਲੇ ਹਨ ਜਿਨ੍ਹਾਂ ਉੱਤੇ ਸਤਿਗੁਰੂ ਨੇ ਮੇਹਰ ਕਰਕੇ ਉਨ੍ਹਾਂ ਨੂੰ ਨਾਮ ਦੀਆਂ ਭੁੱਖਾਂ ਲਾ ਦਿੱਤੀਆਂ ਤੇ ਉਨ੍ਹਾਂ ਗੁਰਮੁਖਾਂ ਨੂੰ ਕਿਸੇ ਦੂਸਰੇ ਦੀ ਆਸ ਹੀ ਨਹੀਂ ਰਹੀ। ਸੰਤ ਹੈ ਜਿਸ ਕੋਲ ਸੇਵਾ, ਸਿਮਰਨ ਤੇ ਸਤਿ ਸੰਗਤ ਹੈ। ਇਹ ਕਮਾਈ ਕਰਕੇ ਜਿਹੜਾ ਨਿਮਰਤਾ ਵਿਚ ਹੀ ਡਿੱਗਾ ਰਹਿੰਦਾ ਹੈ ਤੇ ਜਿਹੜਾ ਲੋੜ ਪੈਣ 'ਤੇ ਪੰਥ ਦੀ ਖ਼ਾਤਰ ਆਪਣਾ ਤਨ ਵੀ ਤਿਆਗ ਦਿੰਦਾ ਹੈ।

*ਧਨੁ ਧੰਨੁ ਤਿਨਾ ਕਾ ਗੁਰੂ ਹੈ ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ॥ ੬॥*

ਸਿੱਖ ਨੂੰ ਤਾਂ ਧੰਨ ਕਿਹਾ ਹੀ, ਗੁਰੂ ਵੀ ਧੰਨ ਹਨ। ਕਿਹੜਾ ਗੁਰੂ ? ਜਿਸ ਗੁਰੂ ਦੇ ਮੁਖ ਵਿਚ ਨਾਮ ਅੰਮ੍ਰਿਤ ਫਲ ਲੱਗੇ ਹਨ। ਇੰਨੀਆਂ ਬੇਨਤੀਆਂ ਸਵੀਕਾਰ ਕਰਨਾ। ਭੁੱਲਾਂ ਚੁੱਕਾਂ ਬਖ਼ਸ਼ ਲੈਣੀਆਂ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਨਾਮੁ ਜਪਹੁ ਮੇਰੇ ਸਾਜਨ ਸੈਨਾ

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਸਵਾਰੇ ਸਤਿਸੰਗੀ ਜਨੋਂ ! ਸਤਿਕਾਰ ਯੋਗ ਭਾਈ ਸਾਹਿਬ ਨੇ ਸਾਨੂੰ ਅੰਮ੍ਰਿਤ ਬਚਨਾਂ ਦਾ ਕੀਰਤਨ ਸਰਵਨ ਕਰਵਾਇਆ ਹੈ ਤੇ ਜੋ ਆਪ ਜੀ ਨੇ ਕੀਰਤਨ ਵਿਚ ਸਰਵਨ ਕੀਤਾ ਹੈ, ਉਸੇ ਨੂੰ ਆਧਾਰ ਬਣਾ ਕੇ ਆਪਾਂ ਅੱਜ ਦੀ ਵੀਚਾਰ ਗੁਰੂ ਕ੍ਰਿਪਾ ਨਾਲ ਕਰਾਂਗੇ। ਉਹਨਾਂ ਨੇ ਸਰਵਨ ਕਰਵਾਇਆ ਹੈ—

*ਨਾਮੁ ਜਪਹੁ ਮੇਰੇ ਸਾਜਨ ਸੈਨਾ॥*

(ਅੰਗ ੩੬੬)

ਸੈਨਾ ਦਾ ਅੱਖਰੀ ਅਰਥ ਹੁੰਦਾ ਹੈ ਸਾਕ, ਰਿਸ਼ਤੇਦਾਰ ਤੇ ਸੱਜਣ ਦਾ ਅੱਖਰੀ ਅਰਥ ਹੈ ਮਿੱਤਰ। ਸਾਹਿਬ ਮੇਹਰ ਪਏ ਕਰਦੇ ਹਨ ਕਿ ਹੇ ਮੇਰੇ ਸੱਜਣਾ ! ਆਉ ਉਸ ਪ੍ਰਮਾਤਮਾ ਦੇ ਨਾਮ ਨੂੰ ਅਸੀਂ ਜੱਪੀਏ। ਕੁਦਰਤੀ ਤੌਰ 'ਤੇ ਜਦੋਂ ਸਤਿਗੁਰੂ ਜੀ ਦੇ ਇਸ ਦਰ ਵਿਚ ਪ੍ਰਵੇਸ਼ ਕਰਨ ਲੱਗੇ ਤਾਂ ਕ੍ਰਿਪਾਲੂ ਸਤਿਗੁਰੂ ਜੀ ਦਾ ਹੁਕਮ ਆਪ ਜੀ ਪੜ੍ਹ ਕੇ ਆਏ ਹੋਵੋਗੇ। ਉਥੇ ਵੀ ਗੱਲ ਨਾਮ ਜੱਪਣ ਦੀ ਕਹੀ ਹੈ। ਉਥੇ ਕਿਹਾ ਹੈ-

*ਰਸਨਾ ਗੁਣ ਗੋਪਾਲ ਨਿਧਿ ਗਾਇਣ॥*
*ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥*

(ਅੰਗ ੭੧੩)

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਸੰਸਾਰ ਦੇ ਹਾਸ-ਬਿਲਾਸ ਦੀਆਂ ਕੋਈ ਕਹਾਣੀਆਂ ਨਹੀਂ, ਸੰਸਾਰੀ ਰਾਜਿਆਂ ਦੇ ਕੋਈ ਸੋਹਿਲੇ ਨਹੀਂ ਗਾਏ ਗਏ, ਸੰਸਾਰ ਦੇ ਚੁੰਝ ਗਿਆਨ ਦੀ ਗੱਲ ਨਹੀਂ ਕੀਤੀ ਗਈ। ਸਾਰੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਦਾਤਾਰ ਜੀ ਨੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਸਿਫ਼ਤ ਕੀਤੀ ਹੈ। ਸਿਆਣੇ ਪੁਰਸ਼ ਇਕ ਗੱਲ ਕਹਿੰਦੇ ਹਨ ਕਿ ਜੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨੇ ਹੋਣ ਤੇ ਸੰਖੇਪ ਵਿਚ ਸਮਝਣਾ ਹੋਵੇ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਹੈ ਕੀ ? ਤਾਂ ਚਾਰ ਗੱਲਾਂ ਸਾਨੂੰ ਚੇਤੇ ਰੱਖਣੀਆਂ ਚਾਹੀਦੀਆਂ ਹਨ। ਪਹਿਲੀ ਗੱਲ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਨਿਰੋਲ ਸੱਚ ਦੀ ਵਿਆਖਿਆ ਕੀਤੀ ਗਈ

ਹੈ। ਦੂਜੀ ਗੱਲ ਕਿ ਗੁਰੂ ਗ੍ਰੰਥ ਸਾਹਿਬ ਵਿਚ ਸੱਚ ਦੀ ਪ੍ਰਾਪਤੀ ਦੀ ਜੁਗਤ ਦਰਸਾਈ ਗਈ ਹੈ। ਤੀਜਾ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਨੇ ਗੁਰੂ ਚਰਨਾਂ ਨਾਲ ਜੁੜ ਕੇ ਸੱਚ ਨੂੰ ਪ੍ਰਾਪਤ ਕੀਤਾ ਹੈ, ਉਹਨਾਂ ਦੀ ਸਿਫ਼ਤ - ਸਾਲਾਹ ਅਤੇ ਉਹਨਾਂ ਦੇ ਜੀਵਨ ਨੂੰ ਬਿਆਨ ਕੀਤਾ ਹੈ ਤੇ ਚੌਥਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜਿਨ੍ਹਾਂ ਨੂੰ ਮਨੁੱਖਾ ਦੇਹੀ ਮਿਲੀ ਅਤੇ ਉਹ ਖਾ ਕੇ, ਪਹਿਨ ਕੇ, ਸੰਸਾਰ ਨੂੰ ਭੋਗ ਕੇ ਚਲੇ ਗਏ, ਪਰ ਅੰਦਰ ਦਾ ਰੰਗ ਨਾ ਲੱਗਾ, ਉਹਨਾਂ ਨਾਮ ਤੋਂ ਵਿਛੁੰਨਿਆਂ ਦੀ ਗੱਲ ਕੀਤੀ ਗਈ ਹੈ। ਭਾਈ ਸਾਹਿਬ ਨੇ ਬਚਨ ਪੜ੍ਹਿਆ ਹੈ -

*ਨਾਮੁ ਜਪਹੁ*

ਹਜ਼ੂਰ ਕਹਿ ਰਹੇ ਹਨ ਕਿ ਇਹ ਕੰਮ ਕਰੋ, ਇਸ ਤੋਂ ਬਿਨਾਂ ਸਰਨਾ ਨਹੀਂ। ਆਪ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤ ਵਿਚ ਜਦੋਂ ਬਚਨ ਪੜ੍ਹਦੇ ਹੋ ਤਾਂ ਧੰਨ ਗੁਰੂ ਅਰਜਨ ਸਾਹਿਬ ਨੇ ਪਤਾ ਹੈ ਮੰਗ ਕੀ ਕੀਤੀ ? ਅਖ਼ੀਰ ਵਿਚ ਨਿਮਰਤਾ ਵਿਚ ਆ ਕੇ ਇਕ ਤਾਂ ਪ੍ਰਮਾਤਮਾ ਦਾ ਸ਼ੁਕਰ ਕੀਤਾ ਕਿ ਹੇ ਮੇਰੇ ਮਾਲਕ ! ਤੁਸੀਂ ਆਪ ਕ੍ਰਿਪਾ ਕਰਕੇ ਇਹ ਬਾਣੀ ਉਚਾਰਨ ਕਰਵਾਈ। ਕੇਵਲ ਉਚਾਰਨ ਹੀ ਨਹੀਂ ਕਰਵਾਈ, ਸਗੋਂ ਆਪ ਜੀ ਨੇ ਆਪ ਕ੍ਰਿਪਾ ਕੀਤੀ ਕਿ ਇਸ ਉਚਾਰਨ ਕੀਤੀ ਹੋਈ ਬਾਣੀ ਨੂੰ ਇਕ ਥਾਂ 'ਤੇ ਇਕੱਤਰ ਕਰਨ ਦੀ ਸਮਰੱਥਾ ਬਖ਼ਸ਼ੀ। ਇਸ ਲਈ ਇਕ ਕ੍ਰਿਪਾ ਕਰਿਉ ਦਾਤਾ ਜੀ ! ਰਹਿਮਤ ਦੇ ਘਰ ਵਿਚ ਆਏ ਸਤਿਗੁਰੂ ਦਾ ਮਿਲਾਪ ਬਖ਼ਸ਼ਣਾ ਤੇ ਇਕ ਕ੍ਰਿਪਾ ਹੋਰ ਕਰ ਦਿਉ ਕਿ ਮੇਰੀ ਜ਼ਿੰਦਗੀ ਕੇਵਲ ਨਾਮ ਹੈ। ਤੁਸੀਂ ਤਰੁੱਠ ਪਵੋ ਤੇ ਨਾਮ ਦੇ ਦਿਉ। ਨਾਮ ਦੇ ਨਾਲ ਮੇਰਾ ਤਨ ਤੇ ਮਨ ਹਰਿਆ ਹੋ ਸਕਦਾ ਹੈ। ਆਪ ਇਹ ਰੋਜ਼ ਬਚਨ ਪੜ੍ਹਦੇ ਹੋ-

*ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥*
*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥*
*ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥*
*ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥*

(ਅੰਗ ੧੪੨੯)

ਹੇ ਮਾਲਕਾ ! ਆਪਣੇ ਨਾਮ ਦੀ ਦਾਤ ਬਖ਼ਸ਼ ਜਿਸ ਨਾਲ ਮੇਰਾ ਤਨ ਤੇ ਮਨ ਪੂਰਨ ਖਿੜਾਉ ਵਿਚ ਆ ਜਾਏ। ਦੇਖੋ ਨਾਮ ਹੀ ਇਕ ਅਜਿਹਾ ਧਨ ਹੈ ਜਿਸਦੇ ਵਿਚ ਪ੍ਰਮਾਤਮਾ ਆਪ ਵਰਤਦਾ ਹੈ। ਸਿਮਰਨ ਕਹਿ ਲਉ, ਨਾਮ ਕਹਿ ਲਉ, ਭਾਵੇਂ ਇਹ ਵੱਖ-ਵੱਖ ਅੰਦਰ ਦੀਆਂ ਅਵਸਥਾਵਾਂ ਬਣਦੀਆਂ ਹਨ, ਪਰ ਸਿਮਰਨ, ਜੱਪ ਇਹ ਵਿਅਰਥ ਨਹੀਂ। ਗੁਰਮੁਖੋ ! ਆਪ ਸੁਖਮਨੀ ਸਾਹਿਬ ਜੀ ਦਾ ਅੰਮ੍ਰਿਤ ਬਚਨ ਪੜ੍ਹਦੇ ਹੋ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ ਹੈ-

*ਹਰਿ ਸਿਮਰਨ ਮਹਿ ਆਪਿ ਨਿਰੰਕਾਰਾ॥*

(ਸੁਖਮਨੀ ਸਾਹਿਬ)

ਕਹਿੰਦੇ ਹਨ ਇਹ ਮਤ ਸੋਚੀਂ ਕਿ ਮੈਂ ਵਾਹਿਗੁਰੂ ਸ਼ਬਦ ਗੁਰੂ ਦਾ ਬਖ਼ਸ਼ਿਆ ਜੱਪਦਾ ਪਿਆ ਹਾਂ ਤੇ ਸ਼ਾਇਦ ਮੈਂ ਜ਼ਬਾਨੀ ਸ਼ਬਦ ਨੂੰ ਰਪੀਟ ਕਰ ਰਿਹਾ ਹਾਂ। ਨਹੀਂ, ਜਦੋਂ ਤੂੰ ਸਿਮਰਨ ਕਰਦਾ ਹੈਂ ਤਾਂ ਤੇਰੇ ਸਿਮਰਨ ਵਾਲੇ ਸ਼ਬਦ ਵਿਚ ਆਪ ਨਿਰੰਕਾਰ ਵਰਤਦਾ ਹੈ। ਨਾਮ ਤਾਂ ਜੱਪਾਂਗੇ ਜੇ ਅਸੀਂ ਸਤਿਗੁਰੂ ਜੀ ਕੋਲੋਂ ਨਾਮ ਦੀ ਦਾਤ ਦ੍ਰਿੜ੍ਹ ਕੀਤੀ ਹੋਵੇਗੀ ਤੇ ਜੇ ਨਾਮ ਹੀ ਦ੍ਰਿੜ੍ਹ ਨਹੀਂ ਕੀਤਾ ਤਾਂ ਫਿਰ ਉਸਦਾ ਜੱਪ ਕਿਵੇਂ ਕਰਾਂਗੇ। ਗੁਰੂ ਨਾਨਕ ਸੱਚੇ ਪਾਤਿਸ਼ਾਹ ਜੀ ਨੇ ਨਾਮ ਜੱਪਣ ਦੀ ਜੁਗਤ ਵੀ ਬਾਣੀ ਵਿਚ ਬਖ਼ਸ਼ਿਸ਼ ਕੀਤੀ ਹੈ ਕਿ ਕਿਵੇਂ ਜੱਪਣਾ ਹੈ ਤੂੰ ਨਾਮ। ਆਪ ਸੂਹੀ ਰਾਗ ਪੜ੍ਹਦੇ ਹੋ ਤੇ ਪਹਿਲਾ ਸ਼ਬਦ ਹੈ ਕਿ ਹੇ ਮਨੁੱਖ ! ਆ ਦੱਸਾਂ ਤੂੰ ਨਾਮ ਕਿਵੇਂ ਜੱਪ। ਹਜ਼ੂਰ ਨੇ ਪਹਿਲਾ ਬਚਨ ਇਹ ਕੀਤਾ ਕਿ ਜਿਵੇਂ ਅਸੀਂ ਪੁਰਾਤਨ ਸਮੇਂ ਦੇਖਦੇ ਹਾਂ ਕਿ ਬੀਬੀਆਂ ਭੈਣਾਂ ਨੇ ਆਪਣੇ ਘਰਾਂ ਦੇ ਵਿਚ ਦੁੱਧ ਜਮਾਉਣਾ, ਗਰਮ ਕਰਕੇ ਦੁੱਧ ਨੂੰ ਜਾਗ ਲਾਉਣੀ ਤੇ ਉਸ ਤੋਂ ਬਾਅਦ ਜਦੋਂ ਰਾਤ ਉਹ ਦੁੱਧ ਜੰਮ ਜਾਣਾ ਤਾਂ ਸਾਰੀ ਰਾਤ ਉਸਦੀ ਸਾਧਨਾ ਸੀ ਕੇਵਲ ਜੱਪਣ ਦੀ ਤੇ ਸਵੇਰੇ ਮਧਾਣੀ ਪਾ ਕੇ ਉਸ ਭਾਂਡੇ ਵਿਚ ਜੰਮੇ ਹੋਏ ਦੁੱਧ ਦੇ ਵਿਚੋਂ ਉਹ ਮੱਖਣ ਤੱਤ ਕੱਢ ਲੈਂਦੀਆਂ ਸਨ। ਹਜ਼ੂਰ ਨੇ ਕਿਹਾ, ਜਿਵੇਂ ਦੁੱਧ ਨੂੰ ਜਾਗ ਲਾ ਕੇ, ਜੰਮਾ ਕੇ, ਮਧਾਣੀ ਪਾ ਕੇ ਰਿੜਕਿਆ ਜਾਂਦਾ ਹੈ, ਦੁੱਧ ਵਿਚੋਂ ਮੱਖਣ ਨਿਕਲਦਾ ਹੈ, ਇਸੇ ਤਰ੍ਹਾਂ ਆਪਣੇ ਅੰਦਰ ਨੂੰ ਕਿਤੇ ਰਿੜਕਣ ਦਾ, ਆਪਣੇ ਅੰਦਰ ਨੂੰ ਕਿਤੇ ਬਿਲੋਵਨ ਦਾ ਯਤਨ ਕਰੀਂ। ਉਸ ਦੁੱਧ ਵਿਚੋਂ ਤਾਂ ਕੇਵਲ ਮੱਖਣ ਦਾ ਤੱਤ ਨਿਕਲਦਾ ਹੈ ਤੇ ਜੇ ਆਪਣੇ ਅੰਦਰ ਨੂੰ ਰਿੜਕਣ ਲੱਗ ਪਏਂ ਤਾਂ ਇਸਦੇ ਵਿਚੋਂ ਮੱਖਣ ਨਹੀਂ, ਇਸਦੇ ਵਿਚੋਂ ਬ੍ਰਹਮ ਗਿਆਨ ਦਾ ਤੱਤ ਨਿਕਲੇਗਾ।

ਇਕ ਪਾਸੇ ਅਸੀਂ ਬਾਣੀ ਵਿਚ ਪੜ੍ਹਦੇ ਹਾਂ ਕਿ ਸਾਰੀ ਦੁਨੀਆਂ ਰੱਬ ਰੱਬ ਕੂਕਦੀ ਰਹੇ ਤਾਂ ਵੀ ਪ੍ਰਮਾਤਮਾ ਨਹੀਂ ਮਿਲਦਾ। ਪਹਿਲੀ ਬੇਨਤੀ ਜਿਸਨੇ ਨਾਮ ਜੱਪਣਾ ਹੈ, ਉਸ ਗੁਰਮੁਖ ਨੂੰ ਆਪਣੇ ਅੰਦਰ ਦੇ ਭਾਂਡੇ ਨੂੰ ਧੋਣਾ ਪਵੇਗਾ। ਜੇ ਅੰਦਰ ਦਾ ਭਾਂਡਾ ਮੈਲ ਨਾਲ ਭਰਿਆ ਹੈ ਤਾਂ ਅੰਮ੍ਰਿਤ ਵਰਗਾ ਦੁੱਧ ਉਥੇ ਕੀ ਕਰੇਗਾ ਪਿਆਰਿਉ ! ਜੇ ਭਾਂਡੇ ਹੀ ਮਲੀਨਤਾ ਨਾਲ ਭਰੇ ਹੋਣ। ਸਤਿਗੁਰੂ ਨੇ ਪਹਿਲਾ ਬਚਨ ਕੀਤਾ-

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥ ੧॥*

(ਅੰਗ ੭੨੮)

ਹਜ਼ੂਰ ਕਹਿੰਦੇ ਹਨ ਕਿ ਆਪਣੇ ਅੰਦਰ ਦੇ ਭਾਂਡੇ ਨੂੰ ਧੋ। ਜੇਕਰ ਅੰਦਰ ਦਾ ਭਾਂਡਾ ਨਹੀਂ ਧੋਤਾ ਤਾਂ ਫਿਰ ਇਸ ਭਾਂਡੇ ਵਿਚ ਦੁੱਧ ਕਿਵੇਂ ਜੰਮੇਗਾ ? ਜਾਗ ਕਿਵੇਂ ਲੱਗੇਗੀ ? ਪੁਰਾਤਨ ਸਮੇਂ ਜਿਸ ਭਾਂਡੇ ਵਿਚ ਦੁੱਧ ਜੰਮਾਇਆ ਜਾਂਦਾ ਸੀ ਤੇ ਜੇ ਕਿਤੇ ਦੁੱਧ ਨਾ ਜੰਮਣਾ, ਦੁੱਧ ਖ਼ਰਾਬ ਹੋ ਜਾਣਾ ਤਾਂ ਬੀਬੀਆਂ ਸਵੇਰੇ ਪਹਿਲਾਂ ਇਹ ਕੰਮ ਕਰਦੀਆਂ ਸਨ ਕਿ ਉਸ ਭਾਂਡੇ ਨੂੰ ਚੰਗੀ ਤਰ੍ਹਾਂ ਮਾਂਜਣਾ, ਪੂੰਝਣਾ, ਸਾਫ਼ ਕਰਨਾ ਤੇ ਕਈ ਵਾਰੀ ਉਸਨੂੰ ਧੁੱਪੇ ਰੱਖ ਕੇ ਸੁਕਾਉਣਾ ਤੇ ਕਈ ਵਾਰੀ ਅੱਗ ਦੀ ਅੰਗਿਆਰੀ ਲੈ ਕੇ ਉਸਦੇ ਉੱਪਰ ਲਾਲ ਮਿਰਚਾਂ ਰੱਖ ਦੇਣੀਆਂ ਤੇ ਜਦੋਂ

ਉਹਨਾਂ ਮਿਰਚਾਂ ਨੇ ਸੜਨਾ, ਧੂੰਆਂ ਨਿਕਲਣਾ ਤਾਂ ਉਸ ਭਾਂਡੇ ਨੂੰ ਅੱਗ ਦੀ ਅੰਗਿਆਰੀ ਉੱਪਰ ਮੂਧਾ ਮਾਰ ਦੇਣਾ। ਜੇ ਪੁੱਛਣਾ ਕਿ ਧੁੱਪ ਵਿਚ ਇਸਨੂੰ ਕਿਉਂ ਨਹੀਂ ਸੁਕਾਇਆ ? ਕਹਿਣਾ ਕਿ ਇਸ ਨੂੰ ਮਾਂਜਿਆ ਜ਼ਰੂਰ ਹੈ, ਧੋਤਾ ਜ਼ਰੂਰ ਹੈ ਪਰ ਅਜੇ ਵੀ ਇਸਦੇ ਵਿਚ ਕੀਟਾਣੂ ਕਿਤੇ ਨਾ ਕਿਤੇ ਰਹਿ ਸਕਦੇ ਹਨ ਜਿਹੜੇ ਦੁੱਧ ਨੂੰ ਖ਼ਰਾਬ ਕਰ ਸਕਦੇ ਹਨ। ਜਦੋਂ ਮਿਰਚਾਂ ਦੀ ਧੂਣੀ ਦੇਣੀ, ਸਾਧਨਾ ਕਰਨੀ ਤਾਂ ਪਿਆਰਿਉ ਉਹ ਧੂੰਆਂ ਉਸ ਭਾਂਡੇ ਦੇ ਅੰਦਰ ਦੇ ਕੀਟਾਣੂੰ ਮਾਰ ਦਿੰਦਾ ਸੀ। ਸਾਹਿਬ ਕਹਿੰਦੇ ਹਨ ਕਿ ਪਹਿਲੀ ਗੱਲ ਅੰਦਰ ਦੇ ਭਾਂਡੇ ਨੂੰ ਧੋਵੋ, ਪਰ ਉਹ ਭਾਂਡਾ ਧੋਤਾ ਕਿਵੇਂ ਜਾਏ ? ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ। ਦੇਖੋ, ਦਾਤਾ ਜੀ ਨੇ ਹਰ ਗੱਲ ਦਾ ਉੱਤਰ ਬਾਣੀ ਵਿਚ ਦਿੱਤਾ ਹੈ। ਬਾਬਾ ਨਾਨਕ ਜੀ ਦਾ ਬਚਨ ਆਉਂਦਾ ਹੈ-

*ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥*
*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*
*ਏਤੁ ਦੁਆਰੈ ਧੋਇ ਹਛਾ ਹੋਇਸੀ॥*

(ਅੰਗ ੭੩੦)

ਗੁਰੂ ਦੁਆਰੇ 'ਤੇ ਜਾ ਕੇ ਭਾਂਡੇ ਧੋਤੇ ਜਾਂਦੇ ਹਨ, ਪਰ ਜੇਕਰ ਕੋਈ ਆਪਣੇ ਭਾਂਡੇ ਨੂੰ ਧੋਣ ਦਾ ਯਤਨ ਕਰੇ। ਸਾਡੇ ਭਾਂਡੇ ਅੰਦਰੋਂ ਮੈਲ ਕਿਵੇਂ ਜਾਂਦੀ ਹੈ ? ਆਸਾ ਦੀ ਵਾਰ ਵਿਚ ਦਾਤਾ ਜੀ ਨੇ ਕਿਹਾ ਹੈ ਕਿ ਹੇ ਪ੍ਰਭੂ ! ਪਤਾ ਨਹੀਂ ਕਿਹੋ ਜਿਹੀਆਂ ਖੇਡਾਂ ਰੱਚਦਾ ਹੈਂ। ਇਕੋ ਮਿੱਟੀ ਦੇ ਭਾਂਡੇ ਬਣੇ ਹਨ। ਇਕਨਾਂ ਵਿਚ ਅੰਮ੍ਰਿਤ ਵਰਗਾ ਦੁੱਧ ਪੈਂਦਾ ਹੈ ਤੇ ਇਕ ਭਾਂਡੇ ਸਾਰਾ ਦਿਨ ਅੱਗ ਉੱਤੇ ਸੜੀ ਜਾਂਦੇ ਹਨ। ਸਾਰਿਆਂ ਦੇ ਸਰੀਰ ਭਾਂਡੇ ਪੰਜਾਂ ਤੱਤਾਂ ਦੇ ਬਣੇ ਹਨ। ਇਕ ਇੰਨੇ ਕੁ ਭਾਗਾਂ ਵਾਲੇ ਪੈਦਾ ਕੀਤੇ ਹਨ ਕਿ ਜਿਹੜੇ ਸਿਰਫ਼ ਗੁਣਾਂ ਦੇ ਅੰਮ੍ਰਿਤ ਦੁੱਧ ਨੂੰ ਇਕੱਤਰ ਕਰੀ ਬੈਠੇ ਹਨ ਤੇ ਦੂਜੇ ਸਵੇਰ ਤੋਂ ਲੈ ਕੇ ਸ਼ਾਮ ਤੱਕ ਈਰਖਾ ਤੇ ਵਿਕਾਰਾਂ ਦੇ ਭੱਠ ਵਿਚ ਹੀ ਸੜਦੇ ਹਨ।

*ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਹਿ॥*
*ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ॥*

(ਆਸਾ ਦੀ ਵਾਰ)

ਇਕ ਉਹ ਭਾਂਡੇ ਹਨ ਜਿਹੜੇ ਚੁੱਲ੍ਹੇ 'ਤੇ ਸਾਰਾ ਦਿਨ ਤੱਪਦੇ ਹਨ ਤੇ ਇਕ ਉਹ ਭਾਂਡੇ ਹਨ ਜਿਨ੍ਹਾਂ ਵਿਚ ਅੰਮ੍ਰਿਤ ਵਰਗਾ ਦੁੱਧ ਪਾਇਆ ਗਿਆ। ਜੇ ਅਸੀਂ ਆਪਣੇ ਅੰਦਰ ਨੂੰ ਪੜ੍ਹਨ ਦਾ ਯਤਨ ਕਰੀਏ, ਕਿਉਂਕਿ ਬਾਹਰ ਨੂੰ ਦੇਖ ਦੇਖ ਕੇ ਬੰਦੇ ਨੂੰ ਅੰਦਰ ਦੇਖਣਾ ਭੁੱਲ ਗਿਆ ਹੈ। ਜਿੰਨਾ ਬਾਹਰ ਦੇਖਦੇ ਹਾਂ, ਉੰਨਾ ਭਟਕਣਾ ਦਾ ਜਨਮ ਹੁੰਦਾ ਹੈ ਤੇ ਜਿੰਨਾ ਆਪੇ ਨੂੰ ਦੇਖਣਾ ਸ਼ੁਰੂ ਕਰਾਂਗੇ, ਸੱਚ ਜਾਣਿਉ, ਉੰਨਾ ਅੰਦਰ ਦਾ ਟਿਕਾਅ ਬਣੇਗਾ। ਬਾਹਰ ਨੂੰ ਦੇਖਕੇ ਖਿੰਡਾਉ ਹੈ ਤੇ ਅੰਦਰ ਨੂੰ ਦੇਖਕੇ ਟਿਕਾਉ ਹੈ। ਅੰਦਰ ਟਿੱਕ ਜਾਏ, ਫਿਰ ਬਾਹਰ ਝਾਤੀ ਮਾਰ

ਕੇ ਦੇਖੀਂ, ਬਾਹਰ ਵੀ ਉਹ ਕੁਝ ਹੈ ਜਿਸਨੂੰ ਅੰਦਰ ਤੂੰ ਦੇਖਦਾ ਹੈਂ। ਇਕ ਪਾਸੇ ਗੁਰੂ ਤੇਗ਼ ਬਹਾਦਰ ਜੀ ਬਚਨ ਕਰਦੇ ਹਨ ਕਿ ਬਾਹਰ ਕਿਥੇ ਤੁਰਿਆ ਜਾਂਦਾ ਹੈਂ? ਪ੍ਰਮਾਤਮਾ ਲੱਭਣ ਚੱਲਿਆ ਹੈਂ? ਜੰਗਲ ਵਿਚ ਭਟਕਣ ਤੁਰਿਆ ਹੈਂ? ਕੀ ਜੰਗਲ ਵਿਚ ਪ੍ਰਮਾਤਮਾ ਬੈਠਾ ਹੈ? ਕਹਿਣ ਲੱਗੇ ਗੁਰਮੁਖਾ ! ਝਾਤੀ ਮਾਰ, ਉਹ ਇਸ ਤਰ੍ਹਾਂ ਰੰਮਿਆ ਹੈ ਜਿਵੇਂ ਫੁੱਲ ਵਿਚ ਸੁਗੰਧੀ ਤੇ ਦਰਪਣ ਦੇ ਵਿਚ ਤੇਰਾ ਪਰਛਾਵਾਂ। ਪਹਿਲਾਂ ਕਿਹਾ ਕਿ ਬਾਹਰ ਨਾ ਭਟਕ, ਅੰਦਰ ਨੂੰ ਆ। ਕਹਿਣ ਲੱਗੇ ਕਿ ਜਦੋਂ ਅੰਦਰ ਟਿੱਕ ਗਿਆ ਤਾਂ ਬਾਹਰ ਝਾਤੀ ਮਾਰ ਕੇ ਦੇਖੀਂ, ਬਾਹਰ ਵੀ ਉਸਤੋਂ ਬਿਨਾਂ ਹੋਰ ਕੋਈ ਨਹੀਂ। ਗੁਰੂ ਜੀ ਦਾ ਬਚਨ ਅਸੀ ਪੜ੍ਹਦੇ ਹਾਂ-

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥ ਰਹਾਉ॥*
*ਪਹੁਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥ ੧॥*

(ਅੰਗ ੬੮੪)

ਪਹਿਲਾਂ ਬਾਹਰ ਜਾਣ ਤੋਂ ਵਰਜਿਆ ਤੇ ਨਾਲ ਫਿਰ ਬਚਨ ਕੀਤਾ-

*ਕਾਹੇ ਰੇ ਬਨ ਖੋਜਨ ਜਾਈ॥*

ਇਹ ਬਾਹਰ ਜਾਣਾ ਨਹੀਂ। ਪਰ ਜਦੋਂ ਆਪਣੇ ਘਟ ਵਿਚ ਝਾਤੀ ਮਾਰ ਕੇ ਦੇਖਿਆ ਤੇ ਫਿਰ ਸਮਝ ਪੈ ਗਈ-

*ਸੋ ਅੰਤਰਿ ਸੋ ਬਾਹਰਿ ਅਨੰਤ॥*

(ਅੰਗ ੨੯੩)

ਜਿਹੜਾ ਅੰਦਰ ਹੈ, ਉਹ ਹੀ ਬਾਹਰ ਹੈ, ਪਰ ਸ਼ਰਤ ਹੈ ਕਿ ਪਹਿਲਾਂ ਅੰਦਰ ਦੇਖੀਂ।

*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥ ੨॥*

(ਅੰਗ ੬੮੪)

ਆਪਣੀ ਗਰਦਨ ਤੋਂ ਉੱਪਰ, ਕੰਠ ਤੋਂ ਉੱਪਰ ਪ੍ਰਮਾਤਮਾ ਨੇ ਸਾਡੇ ਸਰੀਰ ਦੇ ਸੱਤ ਦੁਆਰੇ ਬਣਾਏ। ਜਿਸ ਨੂੰ ਇਹ ਸੱਚ ਹੀ ਸੋਧਣ ਦੀ ਜਾਚ ਆ ਗਈ, ਸੱਚ ਜਾਣਿਉ, ਉਹ ਸਤਿਨਾਮ ਨਾਲ ਜੁੜ ਸਕੇਗਾ। ਸੱਤ ਦੁਆਰੇ ਕਿਹੜੇ ਹਨ ? ਦੋ ਨੇਤਰ ਹਨ, ਦੋ ਨਾਸਿਕਾ, ਦੋ ਕੰਨ ਹਨ ਤੇ ਇਕ ਸਾਡਾ ਮੂੰਹ ਹੈ। ਨੌਂ ਇੰਦਰੇ ਜਿਹੜੇ ਪ੍ਰਗਟ ਹਨ। ਸੱਤ ਦੁਆਰੇ ਕੇਵਲ ਕੰਠ ਤੋਂ ਉੱਪਰ ਹਨ ਤੇ ਜੇ ਇਹਨਾਂ ਸੱਤਾਂ ਉੱਤੇ ਕੇਵਲ ਕਾਬੂ ਪਾਉਣ ਦੀ ਜਾਚ ਆ ਜਾਏ ਤਾਂ ਗੁਰਮੁਖੋ ! ਅੰਦਰ ਦਾ ਭਾਂਡਾ ਮੈਲ ਤੋਂ ਬੱਚ ਸਕਦਾ ਹੈ।

ਪਹਿਲੀ ਗੱਲ ਕਿ ਮਨ ਸਵੀਕਾਰ ਕਰ ਲਏ ਕਿ ਮੈਂ ਮੈਲ ਨਾਲ ਭਰਿਆ ਹਾਂ। ਇਥੇ ਤਾਂ ਮਨ ਮੰਨਦਾ ਹੀ ਕੋਈ ਨਹੀਂ। ਮੈਲ ਨਾਲ ਪਲੀਤ ਹੋਇਆ ਹੋਇਆ ਹੈ ਫਿਰ ਵੀ ਕਹੀ ਜਾਂਦਾ ਹੈ ਕਿ ਭਾਵੇਂ ਜੋ ਮਰਜ਼ੀ ਕਹੋ ਅੰਦਰੋਂ ਅਸੀਂ ਬੜੇ ਸਾਫ਼ ਹਾਂ। ਬੰਦਾ ਕਈ ਵਾਰੀ ਸੋਚਦਾ ਹੈ ਕਿ ਜੇਕਰ ਇਹ ਸਾਫ਼ ਹੈ ਤਾਂ ਟਿਕਾਅ ਕਿਉਂ ਨਹੀਂ ? ਸੋਨਾ ਸ਼ੁੱਧ ਹੋ ਜਾਏ ਤਾਂ ਕੁਠਾਲੀ ਵਿਚ ਭਟਕਦਾ ਨਹੀਂ। ਸ਼ੁੱਧ ਹੋਇਆ ਸੋਨਾ ਤਾਂ ਆਪਣੇ ਆਪ ਹੀਂ ਕੁਠਾਲੀ ਵਿਚ ਪਿੱਸ ਜਾਂਦਾ ਹੈ। ਜੇ ਮਨ ਸ਼ੁੱਧ ਹੋਵੇ, ਮਨ ਨਿਰਮਲ ਹੋਵੇ ਤਾਂ ਮਨ ਭਟਕੇਗਾ ਨਹੀਂ। ਗੁਰਮੁਖੋ ! ਫਿਰ ਆਪਣੇ ਆਪ ਹੀ ਟਿਕੇਗਾ।

ਹਜ਼ੂਰ ਨੇ ਬਚਨ ਕੀਤਾ ਕਿ ਅਸੀਂ ਘਰ ਬਣਾਉਂਦੇ ਹਾਂ। ਘਰ ਵਿਚ ਰੋਸ਼ਨਦਾਨ ਅਸੀਂ ਰੱਖਦੇ ਹਾਂ। ਘਰ ਦੇ ਵਿਚ ਖਿੜਕੀਆਂ ਰੱਖਦੇ ਹਾਂ ਤੇ ਅੰਦਰ ਬਾਹਰ ਜਾਣ ਲਈ ਸਾਡੇ ਕੋਲ ਦਰਵਾਜ਼ੇ ਹਨ। ਖਿੜਕੀ ਰਾਹੀਂ ਅੰਦਰ ਬਾਹਰ ਨਹੀਂ ਜਾਇਆ ਜਾਂਦਾ। ਰੋਸ਼ਨਦਾਨ ਨਾਲ ਘਰ ਵਿਚ ਰੋਸ਼ਨੀ ਪ੍ਰਵੇਸ਼ ਕਰਦੀ ਹੈ। ਖਿੜਕੀ ਦਾ ਅਰਥ ਹੈ ਕਿ ਤਾਜ਼ੀ ਹਵਾ ਸਾਡੇ ਘਰ ਦੇ ਅੰਦਰ ਆ ਸਕੇ। ਦਰਵਾਜ਼ੇ ਦਾ ਅਰਥ ਹੈ, ਜਿਸ ਦੇ ਵਿਚੋਂ ਅਸੀਂ ਅੰਦਰ ਪ੍ਰਵੇਸ਼ ਕਰ ਸਕੀਏ ਤੇ ਅੰਦਰੋਂ ਨਿਕਲ ਸਕੀਏ। ਦਰਵਾਜ਼ਾ ਕਦੀ ਕਿਸੇ ਨੂੰ ਅੰਦਰ ਰਹਿਣ ਲਈ ਥਾਂ ਨਹੀਂ ਦਿੰਦਾ। ਦਰਵਾਜ਼ੇ ਦਾ ਕੰਮ ਸਿਰਫ਼ ਅੰਦਰ ਤੇ ਬਾਹਰ ਕੱਢਣਾ ਹੈ। ਜੇਕਰ ਤੇਜ਼ ਹਵਾ ਚੱਲੇ ਤੇ ਘਰ ਦੇ ਵਿਚ ਮਿੱਟੀ ਆਉਂਦੀ ਹੋਵੇ ਤਾਂ ਅਸੀਂ ਰੌਸ਼ਨਦਾਨ ਦੇ ਜਿਹੜੇ ਸ਼ੀਸ਼ੇ ਹਨ, ਉਹ ਬੰਦ ਕਰ ਦੇਵਾਂਗੇ। ਜੇ ਹਵਾ ਦੀ ਥਾਂ 'ਤੇ ਤੂਫ਼ਾਨ ਦੀ ਹਨੇਰੀ ਆਏ ਤਾਂ ਘਰ ਦੀਆਂ ਖਿੜਕੀਆਂ ਬੰਦ ਕੀਤੀਆਂ ਜਾਣਗੀਆਂ ਤੇ ਜੇ ਪਿਆਰਿਉ ! ਸਾਡੇ ਘਰ ਦੇ ਅੰਦਰ ਕੋਈ ਗ਼ੈਰ ਪ੍ਰਵੇਸ਼ ਕਰਨ ਲੱਗੇ ਤਾਂ ਇਕੋ ਦੱਮ ਅਸੀਂ ਦਰਵਾਜ਼ੇ ਵੀ ਬੰਦ ਕਰ ਦਿੰਦੇ ਹਾਂ। ਤੂਫ਼ਾਨ ਆਉਂਦਾ ਹੋਵੇ ਤਾਂ ਕਦੀ ਨਹੀਂ ਅਸੀਂ ਕਹਿੰਦੇ ਕਿ ਹਨੇਰੀ ਆ ਗਈ ਹੈ, ਹੁਣ ਖਿੜਕੀਆਂ ਖੋਲ੍ਹ ਦਿਉ। ਕਦੀ ਨਹੀਂ ਕਹਿੰਦੇ ਕਿ ਹਨੇਰੀ ਆ ਗਈ ਹੈ, ਰੌਸ਼ਨਦਾਨ ਖੋਲ੍ਹ ਦਿਉ। ਕਦੀ ਨਹੀਂ ਅਸੀਂ ਕਹਾਂਗੇ ਕਿ ਅੱਜ ਰਾਤ ਨੂੰ ਚੋਰ ਇਥੋਂ ਨਿਕਲਣਾ ਹੈ, ਦਰਵਾਜ਼ੇ ਖੋਲ੍ਹ ਕੇ ਰੱਖਿਉ। ਇਕੋ ਗੱਲ ਕਹਾਂਗੇ ਕਿ ਖਿੜਕੀਆਂ ਤੇ ਰੋਸ਼ਨਦਾਨ ਬੰਦ ਕਰ ਦਿਉ, ਦਰਵਾਜ਼ੇ ਢੋਅ ਲਉ, ਕਿਤੇ ਕੋਈ ਚੋਰ, ਕੋਈ ਗ਼ੈਰ ਬੰਦਾ ਇਸ ਘਰ ਵਿਚ ਨਾ ਵੜ ਜਾਏ। ਗੁਰਮੁਖੋ ! ਦਰਵਾਜ਼ੇ, ਰੋਸ਼ਨਦਾਨ ਤੇ ਖਿੜਕੀਆਂ ਹਿਫ਼ਾਜ਼ਤ ਲਈ ਹਨ। ਉਸ ਖਿੜਕੀ ਨੂੰ ਕੀ ਕਰਾਂਗੇ ਜਿਸਨੇ ਘਰ ਦੇ ਵਿਚ ਹੀ ਗੰਦ ਸੁੱਟੀ ਜਾਣਾ ਹੈ। ਉਸ ਰੌਸ਼ਨਦਾਨ ਦਾ ਕੀ ਕਰਾਂਗੇ ਜਿਸ ਰੌਸ਼ਨਦਾਨ ਨੇ ਕੇਵਲ ਬਾਹਰ ਦਾ ਗੰਦ ਹੀ ਸਾਡੇ ਉੱਤੇ ਸੁੱਟਣਾ ਹੈ ਤੇ ਉਸ ਦਰਵਾਜ਼ੇ ਦਾ ਕੀ ਕਰਾਂਗੇ ਜਿਸ ਦਰਵਾਜ਼ੇ ਨੇ ਗ਼ੈਰਾਂ ਨੂੰ ਸਾਡੇ ਘਰ ਵਿਚ ਪ੍ਰਵੇਸ਼ ਕਰਵਾ ਦੇਣਾ ਹੈ। ਜੇ ਬਾਹਰ ਦੇ ਘਰ ਦੀ ਸਫਾਈ ਇੰਨੀ ਰੱਖਦੇ ਹਾਂ ਤੇ ਕਦੀ ਸਰੀਰ ਘਰ ਵੱਲ ਗੁਰਮੁਖੋ ! ਝਾਤੀ ਮਾਰੀਏ। ਅੱਖਾਂ ਵੀ ਤਾਂ ਇਕ ਰੌਸ਼ਨਦਾਨ ਹਨ। ਇਹ ਰੌਸ਼ਨੀ ਦੇਣ ਲਈ ਸਨ, ਪਰ ਜੇ ਅੱਖਾਂ ਦੇ ਰੌਸ਼ਨਦਾਨ ਰਾਹੀਂ ਅੰਦਰ ਮੈਲ ਹੀ ਚਲੀ ਜਾਣੀ ਹੈ ਤਾਂ ਫਿਰ ਇਸ ਰੌਸ਼ਨਦਾਨ ਨੂੰ ਬੰਦ ਕਰਨ ਦੀ ਜਾਚ ਸਿੱਖੀਏ।

ਹੇ ਨੇਤਰੋ ! ਤੁਹਾਡੇ ਵਿਚ ਪ੍ਰਮਾਤਮਾ ਨੇ ਜੋਤ ਰੱਖੀ ਹੈ ਤੇ ਜੋਤ ਦਾ ਸੰਬੰਧ ਰੌਸ਼ਨੀ ਨਾਲ ਹੈ ਤੇ ਜੇ ਰੌਸ਼ਨੀ ਦੇਣ ਵਾਲੀ ਮਿੱਟੀ ਅੰਦਰ ਸੁੱਟ ਦੇਵੇ ਤਾਂ ਘਰ ਪਵਿੱਤਰ ਕਿਵੇਂ ਰਹਿ ਸਕੇਗਾ। ਹਜ਼ੂਰ ਕਹਿੰਦੇ ਹਨ ਕਿ ਇਹ ਰੌਸ਼ਨਦਾਨ, ਇਹ ਖਿੜਕੀਆਂ, ਇਹ ਦਰਵਾਜ਼ੇ ਬੰਦ ਕਰਨ ਦੀ ਜਾਚ ਸਿਖ। ਇਸਨੂੰ ਤੋੜ ਨਾ। ਕਿਉਂ ? ਜੇ ਤੋੜੇਂਗਾ, ਇਹਨਾਂ ਨੂੰ ਖ਼ਤਮ ਕਰੇਂਗਾ ਤਾਂ ਅੰਦਰ ਤਬਾਹ ਹੋ ਜਾਏਗਾ। ਸਿਰਫ਼ ਇਹਨਾਂ ਦਰਵਾਜ਼ਿਆਂ ਨੂੰ ਖੋਲ੍ਹਣ ਦੀ ਤੇ ਬੰਦ ਕਰਨ ਦੀ ਜੁਗਤ ਤੇਰੇ ਕੋਲ ਆ ਜਾਏ। ਕਬੀਰ ਸਾਹਿਬ ਜੀ ਦਾ ਇਕ ਬਚਨ ਆਉਂਦਾ ਹੈ। ਉਹ ਕਹਿੰਦੇ ਹਨ ਕਿ ਮਨ ਇੰਨਾ ਚੰਚਲ ਹੈ ਜਿੰਨੀ ਚੰਚਲ ਤੇਜ਼ ਹਵਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਆਮ ਤੌਰ 'ਤੇ ਦੋ ਮੂੰਹਾਂ ਵਾਲਾ ਇਕ ਬੀਰ ਸਾਨੂੰ ਮਿਲਦਾ ਹੈ ਸੱਪਾਂ ਦੀ ਕਿਸਮ ਦਾ, ਜਿਸਨੂੰ ਦਮੂੰਹਾ ਕਿਹਾ ਜਾਂਦਾ ਹੈ। ਉਸਦੇ ਦੋ ਮੂੰਹ ਹਨ ਪਰ ਕਹਿੰਦੇ ਹਨ ਕਿ ਮਨਾ ! ਜਦੋਂ ਤੇਰੇ ਵੱਲ ਝਾਤੀ ਮਾਰਦਾ ਹਾਂ ਤਾਂ ਤੇਰੇ ਤਾਂ ਚਾਰ ਮੂੰਹ ਹਨ। ਇਕ ਖਿਨ ਵੀ ਤੂੰ ਟਿੱਕਦਾ ਨਹੀਂ। ਬੈਠਾ ਹੋਇਆ ਚਾਰ ਚੁਫੇਰੇ ਤੂੰ ਝਾਕੀ ਜਾਏਂਗਾ। ਕਬੀਰ ਸਾਹਿਬ ਦਾ ਬਚਨ ਆਉਂਦਾ ਹੈ-

*ਸੰਤਹੁ ਮਨ ਪਵਨੈ ਸੁਖੁ ਬਨਿਆ॥*

ਸੰਤ ਜਨੋਂ ! ਪਵਣ ਵਰਗਾ ਜਿਹੜਾ ਚੰਚਲ ਮਨ ਸੀ, ਉਹ ਟਿੱਕ ਗਿਆ।

*ਸੰਤਹੁ ਮਨ ਪਵਨੈ ਸੁਖੁ ਬਨਿਆ॥*
*ਕਿਛੁ ਜੋਗੁ ਪਰਾਪਤਿ ਗਨਿਆ॥ ਰਹਾਉ॥*

ਕਹਿਣ ਲੱਗੇ ਕਿ ਕਿਵੇਂ ਟਿੱਕ ਗਿਆ ਮਨ ? ਅਗਲਾ ਬਚਨ ਹੈ ਇਸ ਕਰਕੇ ਟਿੱਕ ਗਿਆ ਕਿ-

*ਗੁਰਿ ਦਿਖਲਾਈ ਮੋਰੀ॥*
*ਜਿਤੁ ਮਿਰਗ ਪੜਤ ਹੈ ਚੋਰੀ॥*
*ਮੂੰਦਿ ਲੀਏ ਦਰਵਾਜੇ॥*
*ਬਾਜੀਅਲੇ ਅਨਹਦ ਬਾਜੇ॥*

(ਅੰਗ ੬੫੬)

ਪਿਆਰਿਓ ! ਮਨ ਟਿੱਕ ਜਾਏਗਾ ਜੇ ਕਿਤੇ ਇਸਨੂੰ ਅਸੀਂ ਬਾਹਰ ਦੀ ਮੈਲ ਤੋਂ ਬਚਾਅ ਲਈਏ। ਗੁਰੂ ਨਾਨਕ ਸਾਹਿਬ ਮੇਹਰ ਕਰਦੇ ਹਨ ਕਿ ਪਹਿਲਾ ਕੰਮ ਇਹ ਕਰ ਕਿ ਇਸ ਭਾਂਡੇ ਨੂੰ ਧੋ। ਕੀ ਤੀਰਥ ਇਸ਼ਨਾਨ ਧੋਵੇਗਾ ? ਬਿਲਕੁਲ ਨਹੀਂ। ਬਾਬਾ ਜੀ ਨੇ ਤਾਂ ਬਾਣੀ ਵਿਚ ਕਿਹਾ ਹੈ ਕਿ ਗੁਰਮੁਖਾ !

*ਹ੍ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥ ੧॥*
*ਕਾਂਇਆ ਮਾਂਜਸਿ ਕਉਨ ਗੁਨਾਂ॥ ਜਉ ਘਟ ਭੀਤਰਿ ਹੈ ਮਲਨਾਂ॥*

(ਅੰਗ ੬੫੬)

ਕੀ ਤੇਰੀ ਬਾਹਰ ਦੀ ਕਾਇਆ ਧੋਣ ਦੇ ਨਾਲ ਅੰਦਰ ਵਾਲਾ ਮਨ ਧੁਪ ਜਾਏਗਾ ? ਬਿਲਕੁਲ ਨਹੀਂ। ਬਾਬਾ ਜੀ ਨੇ ਕਿਹਾ-

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥*

(ਜਪੁਜੀ ਧਾਹਿਬ)

ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਇਸੇ ਨਾਮ ਨੇ ਹੀ ਸਾਬਣ ਬਣ ਕੇ ਮਨ ਨੂੰ ਧੋਣਾ ਹੈ ਤੇ ਚੇਤੇ ਰੱਖੀਂ, ਇਸ ਨਾਮ ਨੂੰ ਸੱਜਣਾ ਜੱਪੀਂ। ਇਸੇ ਨਾਮ ਨੇ ਹੀ ਅੰਮ੍ਰਿਤ ਬਣ ਕੇ ਰੱਸ ਬਣ ਜਾਣਾ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥*

ਅਗਲਾ ਬਚਨ ਹੈ-

*ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥*

(ਸੁਖਮਨੀ ਸਾਹਿਬ)

ਅੰਦਰ ਤੇਰੇ ਨਾਮ ਸਮਾ ਜਾਏਗਾ। ਜਿਹੜਾ ਧੋਵੇਗਾ ਉਹ ਅੰਮ੍ਰਿਤ ਬਣੇਗਾ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜਦੋਂ ਰਸਨਾ ਜੱਪ ਕਰਨ ਲੱਗ ਪਵੇ ਤਾਂ ਕਿਥੇ ਸਿਖਰ ਹੈ ਜੱਪ ਦਾ ਜੋ ਬਾਬਾ ਨਾਨਕ ਜੀ ਨੇ ਮੇਹਰ ਭਰਿਆ ਬਚਨ ਕਿਹਾ। ਸਾਹਿਬ ਕਹਿੰਦੇ ਹਨ ਕਿ ਜਿਨ੍ਹਾਂ ਨੇ ਮੈਲ ਧੋਣੀ ਹੋਵੇ, ਪਹਿਲੀ ਗੱਲ ਉਹ ਸੁਚੇਤ ਰਹਿੰਦੇ ਹਨ। ਜਿੰਨੀ ਜ਼ਿਆਦਾ ਮੈਲ ਹੋਵੇਗੀ, ਉੱਨੀ ਜ਼ਿਆਦਾ ਮੁਸ਼ੱਕਤ ਕਰਨੀ ਪਵੇਗੀ। ਜੇ ਸਰੀਰ ਦੇ ਅੰਗ ਮੈਲੇ ਹੁੰਦੇ ਹਨ ਤਾਂ ਕੇਵਲ ਜਲ ਦੇ ਨਾਲ ਵੀ ਮੈਲ ਉਤਰ ਸਕਦੀ ਹੈ ਤੇ ਜੇ ਗੁਰਮੁਖੋ ! ਤਨ ਦੇ ਬਸਤਰ ਮੈਲੇ ਹੋ ਜਾਣ, ਉਹਨਾਂ ਉੱਪਰ ਮਲੀਨਤਾ ਲੱਗ ਜਾਏ ਤਾਂ ਇਕੱਲਾ ਪਾਣੀ ਨਹੀਂ, ਉਸਦੇ ਨਾਲ ਸਾਬਣ ਦੀ ਵੀ ਜ਼ਰੂਰਤ ਹੈ ਤੇ ਉਸ ਲਈ ਮਿਹਨਤ ਵੀ ਵੱਧ ਕਰਨੀ ਪਵੇਗੀ। ਬਾਹਰ ਦੇ ਅੰਗ ਦੇ ਕੱਪੜੇ ਪਾਣੀ ਤੇ ਸਾਬਣ ਨਾਲ ਧੁੱਪ ਜਾਣਗੇ ਤੇ ਜਿਹੜੇ ਅੰਦਰ ਵਾਲੇ ਕੱਪੜਿਆਂ ਵਿਚ ਕਈ ਜਨਮਾਂ ਦੀ ਮੈਲ ਹੈ, ਇਸਨੂੰ ਜੇ ਧੋ ਸਕੇਗਾ ਤਾਂ ਕੇਵਲ ਪ੍ਰਮਾਤਮਾ ਦਾ ਨਾਮ ਹੀ। ਦੇਖੋ ਆਪ ਸਿਆਣੇ ਹੋ, ਦੁਨੀਆਂ ਦਾ ਇਹ ਦਸਤੂਰ ਹੈ ਕਿ ਮੈਲ ਲੱਗੇ ਤਾਂ ਉਸਨੂੰ ਧੋਤਾ ਜਾਂਦਾ ਹੈ, ਪਰ ਜਿਹੜੀ ਚੀਜ਼ ਮੈਲ ਧੋਂਦੀ ਹੈ, ਉਹ ਖ਼ੁਦ ਮੈਲ ਵਰਗੀ ਬਣ ਜਾਂਦੀ ਹੈ। ਸਰੀਰਕ ਅੰਗਾਂ ਉੱਤੇ ਮੈਲ ਪੈ ਗਈ ਤੇ ਅਸੀਂ ਪਾਣੀ ਨਿਰਮਲ ਲਿਆ। ਪਾਣੀ ਬਿਲਕੁਲ ਸ਼ੀਸ਼ੇ ਦੀ ਤਰ੍ਹਾਂ ਨਿਰਮਲ ਸੀ, ਪਰ ਜਦੋਂ ਮੈਲੇ ਹੱਥਾਂ 'ਤੇ ਪਾਣੀ ਪਾਇਆ ਤਾਂ ਹੱਥਾਂ ਦੀ ਮੈਲ ਨੇ ਉਸ ਪਾਣੀ ਨੂੰ ਵੀ ਮੈਲਿਆਂ ਕਰ ਦਿੱਤਾ। ਜਦੋਂ ਗਿਲਾਸ ਵਿਚੋਂ, ਬਰਤਨ ਵਿਚੋਂ ਪਾਣੀ ਪਾਇਆ ਗਿਆ ਉਦੋਂ ਨਿਰਮਲ ਸੀ, ਪਰ ਜਦੋਂ ਇਸ ਹੱਥਾਂ ਦੀ, ਸਰੀਰ ਦੇ ਅੰਗਾਂ ਦੀ ਮੈਲ ਨਾਲ ਉਹ ਪਾਣੀ ਲੱਗਾ ਤਾਂ ਪਾਣੀ ਵੀ ਮੈਲਾ ਹੋ ਗਿਆ। ਜੇ ਅਸੀਂ ਸਾਬਣ ਦੇਖਿਆ ਤਾਂ ਸਾਬਣ ਬਿਲਕੁਲ ਸਾਫ਼ ਸੀ, ਪਰ ਜਦੋਂ ਮੈਲੇ ਕੱਪੜੇ 'ਤੇ ਸਾਬਣ ਘਸਾਇਆ ਤਾਂ ਉਸ ਸਾਬਣ ਦਾ ਰੰਗ ਵੀ ਮੈਲ ਵਰਗਾ ਬਣ ਗਿਆ।

ਪਾਣੀ ਨੇ ਕਿਹਾ ਮੈਂ ਤੇਰੇ ਅੰਗਾਂ ਦੀ ਮੈਲ ਜ਼ਰੂਰ ਉਤਾਰਾਂਗਾ, ਪਰ ਯਾਦ ਰੱਖੀਂ ਮੈਲ ਉਤਾਰ ਕੇ ਮੈਲ ਦੇ ਨਾਲ ਹੀ ਮੈਨੂੰ ਜਾਣਾ ਪਵੇਗਾ। ਕਦੀ ਵੀ ਕਿਸੇ ਦੇ ਸਰੀਰ ਦੇ ਅੰਗਾਂ ਉੱਪਰ ਪਾਣੀ ਮੈਲ ਉਤਾਰ ਕੇ ਇਹ ਨਹੀਂ ਕਹਿੰਦਾ ਕਿ ਮੈਲ ਤੂੰ ਚਲੀ ਜਾ, ਹੁਣ ਸਰੀਰ ਦੇ ਅੰਗਾਂ 'ਤੇ ਮੇਰਾ ਵਸੇਬਾ ਹੋਵੇਗਾ। ਗੁਰਮੁਖੋ ! ਜੇ ਪਾਣੀ ਨਿਰਮਲ ਮੈਲ ਉਤਾਰੇਗਾ ਤਾਂ ਉਸਨੂੰ ਖ਼ੁੱਦ ਮੈਲਾ ਹੋ ਕੇ ਵੀ ਮੈਲ ਨਾਲ ਬਾਹਰ ਨਿਕਲਣਾ ਪਵੇਗਾ। ਪਰ ਮੇਰੇ ਸਤਿਗੁਰੂ ਦਾ ਨਾਮ ਅਜਿਹਾ ਹੈ ਜਿਹੜਾ ਅੰਦਰ ਦੀ ਮੈਲ ਨੂੰ ਧੋ ਕੇ ਤਾਂ ਬਾਹਰ ਕੱਢੇਗਾ ਪਰ ਮੈਲ ਦੀ ਤਾਕਤ ਨਹੀਂ ਕਿ ਨਾਮ ਤੇ ਬਾਣੀ ਨੂੰ ਮੈਲਿਆਂ ਕਰ ਸਕੇ, ਕਿਉਂਕਿ ਨਾਮ ਮੈਲ ਨੂੰ ਬਾਹਰ ਕੱਢ ਕੇ ਆਪ ਅੰਦਰ ਨੂੰ ਟਿੱਕ ਜਾਂਦਾ ਹੈ। ਪਾਣੀ ਮੈਲ ਉਤਾਰੇਗਾ ਪਰ ਸ਼ਰਤ ਹੈ ਕਿ ਉਸਨੂੰ ਮੈਲਾ ਹੋਣਾ ਪਵੇਗਾ। ਸਾਬਣ ਮੈਲ ਉਤਾਰੇਗਾ ਤਾਂ ਉਸ ਨੂੰ ਖ਼ੁਦ ਮੈਲਾ ਹੋਣਾ ਪਵੇਗਾ।

ਗੁਰੂ ਜੀ ਕਹਿਣ ਲੱਗੇ ਕਿ ਬਾਣੀ ਨਾਲ ਜੁੜ। ਬਾਣੀ ਨਿਰਮਲ ਦੀ ਨਿਰਮਲ ਰਹੇਗੀ, ਪਰ ਤੇਰੀ ਮੈਲ ਨੂੰ ਟਿੱਕਣ ਨਹੀਂ ਦੇਵੇਗੀ। ਬਾਬਾ ਜੀ ਨੇ ਬਚਨ ਕੀਤੇ-

*ਭਰੀਐ ਹਥੁ ਪੈਰੁ ਤਨੁ ਦੇਹ॥*
*ਪਾਣੀ ਧੋਤੈ ਉਤਰਸੁ ਖੇਹ॥*
*ਮੂਤ ਪਲੀਤੀ ਕਪੜੁ ਹੋਇ॥*
*ਦੇ ਸਾਬੂਣੁ ਲਈਐ ਓਹੁ ਧੋਇ॥*
*ਭਰੀਐ ਮਤਿ ਪਾਪਾ ਕੈ ਸੰਗਿ॥*
*ਓਹੁ ਧੋਪੈ ਨਾਵੈ ਕੈ ਰੰਗਿ॥*

(ਜਪੁਜੀ ਸਾਹਿਬ)

ਨਾਮ ਦੇ ਪ੍ਰੇਮ ਵਿਚ ਤੇਰਾ ਅੰਦਰ ਦਾ ਭਾਂਡਾ ਧੁਪੇਗਾ। ਪਹਿਲੀ ਬੇਨਤੀ ਕਿ ਅੰਦਰ ਨੂੰ ਧੋਣ ਦਾ ਯਤਨ ਕਰੀਏ।

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ*

ਸ਼ੁੱਭ ਕਰਮਾਂ ਦਾ ਦੁੱਧ ਲੈ ਗੁਰਮੁਖਾ ਤੇ ਸੁਰਤ ਦੀ ਜਾਗ ਲਾ।

*ਹੋਇ ਨਿਰਾਸ ਜਮਾਵਹੁ॥ ੧॥*

ਤੇ ਸਾਹਿਬ ਕਹਿੰਦੇ ਹਨ-

*ਜਪਹੁ ਤ ਏਕੋ ਨਾਮਾ॥*
*ਅਵਰਿ ਨਿਰਾਫਲ ਕਾਮਾ॥*

(ਅੰਗ ੭੨੮)

ਦੇਖੋ ਅਸੀਂ ਕਈ ਵਾਰੀ ਕਹਿੰਦੇ ਹਾਂ ਕਿ ਅਸੀਂ ਚੱਲਦੇ ਫਿਰਦੇ ਨਾਮ ਜੱਪਦੇ ਹਾਂ। ਇਸਦੇ ਵਿਚ ਕੋਈ ਸ਼ੱਕ ਨਹੀਂ। ਚੱਲਦੇ ਫਿਰਦੇ ਬਾਕੀ ਫੁਰਨਿਆਂ ਨਾਲੋਂ ਅੰਦਰ ਨਾਮ ਦੇ ਫੁਰਨੇ ਬਣਨ ਤਾਂ ਬੜੀ ਚੰਗ ਗੱਲ ਹੈ, ਪਰ ਇਸ ਗੱਲ ਨੂੰ ਭੁੱਲਿਓ ਨਾ ਕਿ ਚੱਲਦੇ ਫਿਰਦੇ ਜੇ ਜੱਪਣਾ ਹੈ ਤਾਂ ਪਹਿਲਾਂ ਅਸੀਂ ਇਹ ਦੇਖੀਏ ਕਿ ਕੀ ਸਾਡਾ ਅੰਦਰ ਕਦੀ ਟਿਕਿਆ ਹੈ ? ਕਿਉਂਕਿ ਜਦੋਂ ਨਾਮ ਜੱਪਣ ਦੀ ਗੱਲ ਸ਼ੁਰੂ ਹੁੰਦੀ ਹੈ ਤਾਂ ਮਨ ਵਿਚ ਪਈਆਂ ਹੋਈਆਂ ਮੈਲ ਦੀਆਂ ਪਰਤਾਂ ਇਕ ਇਕ ਕਰਕੇ ਉਖੜਨੀਆਂ ਸ਼ੁਰੂ ਹੁੰਦੀਆਂ ਹਨ। ਜਿੰਨੀ ਦੇਰ ਤੱਕ ਆਪਣੇ ਤਨ ਨੂੰ ਟਿਕਾਅ ਨਹੀਂ, ਇਕ ਥਾਂ 'ਤੇ ਇਕ ਆਸਣ ਦੀ ਇਕਾਗਰਤਾ ਨਹੀਂ, ਉੱਨੀ ਦੇਰ ਤੱਕ ਚੱਲਦਿਆਂ ਫਿਰਦਿਆਂ ਵੀ ਅੰਦਰ ਨਹੀਂ ਟਿੱਕ ਸਕਦਾ। ਦੁੱਧ ਲਉ ਤੇ ਦੁੱਧ ਨੂੰ ਪਾਣੀ ਵਿਚ ਮਿਲਾਉ।

ਕਿਸੇ ਗੁਰਮੁਖ ਨੂੰ ਜੱਪਣ ਵਾਲੇ ਨੇ ਪ੍ਰਸ਼ਨ ਕੀਤਾ ਸੀ ਕਿ ਚੌਂਕੜਾ ਮਾਰ ਕੇ ਨਾਮ ਜੱਪਣਾ, ਸਿਮਰਨ ਕਰਨਾ ਇਹ ਜ਼ਰੂਰੀ ਹੈ ? ਉਹਨਾਂ ਕਿਹਾ, ਹਾਂ, ਸ਼ੁਰੂਆਤ ਇਸ ਤੋਂ ਹੋਵੇਗੀ। ਕਹਿਣ ਲੱਗੇ, ਨਹੀਂ, ਜੇ ਚੱਲਦਿਆਂ ਫਿਰੈਦਿਆਂ ਹੀ ਜਪੀਏ ? ਕਹਿਣ ਲੱਗੇ, ਚੱਲਦਿਆਂ ਫਿਰਦਿਆਂ ਵੀ ਐਸੀ ਅਵੱਸਥਾ ਆਵੇਗੀ ਕਿ

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥*

(ਅੰਗ ੧੩੭੬)

ਪਰ ਇਕ ਗੱਲ ਚੇਤੇ ਰੱਖੀਂ ਪਹਿਲਾਂ ਟਿੱਕ ਕੇ ਅਭਿਆਸ ਕਰ। ਜੇ ਸੰਸਾਰੀ ਚੀਜ਼ਾਂ ਦਾ ਅਭਿਆਸ ਟਿੱਕ ਕੇ ਕੀਤਾ ਜਾਂਦਾ ਹੈ ਤਾਂ ਆਤਮਕ ਜੀਵਨ ਕਮਾਉਣ ਲਈ ਅਭਿਆਸ ਕਿਉਂ ਨਹੀਂ। ਦੁੱਧ ਵਿਚ ਪਾਣੀ ਮਿਲਾਉ। ਆਪ ਜੀ ਨੇ ਕਦੀ ਨਹੀਂ ਦੇਖਿਆ ਹੋਣਾ ਕਿ ਜਿਸ ਦੁੱਧ ਵਿਚ ਪਾਣੀ ਮਿਲਾਇਆ ਜਾਏ ਤਾਂ ਦੁੱਧ ਪਾਣੀ ਦੇ ਉੱਪਰ ਤੈਰੇ। ਦੁੱਧ ਤੇ ਪਾਣੀ ਮਿਲਣ ਦੀ ਦੇਰ ਹੈ ਕਿ ਇਕੋ ਜਿਹੇ ਹੋ ਗਏ। ਜੇ ਅਸੀਂ ਯਤਨ ਕਰੀਏ ਕਿ ਅਸੀਂ ਦੁੱਧ ਵਿਚ ਪਾਣੀ ਪਾਉਣ ਲੱਗੇ ਹਾਂ ਤੇ ਦੁੱਧ ਉੱਪਰ ਤਰੇਗਾ ਤੇ ਪਾਣੀ ਥੱਲੇ ਬੈਠ ਜਾਏਗਾ ਤਾਂ ਕਦੀ ਵੀ ਨਹੀਂ। ਪਾਣੀ ਨੇ ਦੁੱਧ ਦੇ ਨਾਲ ਇਕ-ਮਿੱਕ ਹੋਣਾ ਹੈ। ਦੁੱਧ ਪਾਣੀ ਤੋਂ ਅਲਹਿਦਾ ਨਹੀਂ ਹੋ ਸਕਦਾ। ਜੇ ਉਸੇ ਦੁੱਧ ਨੂੰ ਅਸੀਂ ਤਪਾ ਕੇ ਜਾਗ ਲਗਾਉਂਦੇ ਹਾਂ, ਉਹ ਦੁੱਧ ਪੂਰਨ ਤੌਰ 'ਤੇ ਟਿੱਕਿਆ ਰਹਿੰਦਾ ਹੈ ਤੇ ਪਿਆਰਿਉ ! ਇਕ ਰਾਤ ਜਦੋਂ ਸੁਆਣੀਆਂ ਦੁੱਧ ਨੂੰ ਜਾਗ ਲਗਾਉਂਦੀਆਂ ਹਨ, ਇਕ-ਅੱਧੇ ਘੰਟੇ ਬਾਅਦ ਤਾਂ ਅਸੀਂ ਨਹੀਂ ਕਹਿੰਦੇ ਕਿ ਮਧਾਣੀ ਪਾ ਦੇਈਏ, ਕਿਉਂਕਿ ਧੀਰਜ ਤੋਂ ਬਿਨਾਂ ਅੰਦਰ ਦੇ ਫਲ ਨਹੀਂ ਲੱਗ ਸਕਦੇ।

ਪ੍ਰਮਾਰਥ ਦਾ ਮਾਰਗ ਤਾਂ ਉਹਨਾਂ ਮਰਜੀਵੜਿਆਂ ਦਾ ਮਾਰਗ ਹੈ, ਜਿਨ੍ਹਾਂ ਨੇ ਆਪਣੇ ਆਪ ਨੂੰ ਸਮਰਪਿਤ ਕਰ ਦਿੱਤਾ ਹੈ।.ਪ੍ਰਮਾਰਥ ਦਾ ਮਾਰਗ ਉਤਾਵਲਿਆਂ ਦਾ, ਚੰਚਲ ਬਿਰਤੀ ਵਾਲਿਆਂ ਦਾ ਤੇ ਤਰਕ ਕਰਨ ਵਾਲਿਆਂ ਦਾ ਨਹੀਂ। ਗੁਰਮੁਖੋ ! ਜੇ ਕਿਤੇ ਪ੍ਰਮਾਰਥ ਦੇ ਰਸਤੇ 'ਤੇ ਦੇਖਣਾ ਹੈ ਤਾਂ ਸਬਰ ਦੇ ਜਿਹੜੇ ਪਹਾੜ ਬਣੇ ਬੈਠੇ ਹਨ, ਆਪ ਗੁਰੂ ਗ੍ਰੰਥ ਸਾਹਿਬ ਦੇ

ਬਚਨ ਪੜ੍ਹਦੇ ਹੋ। ਜਪੁ ਜੀ ਸਾਹਿਬ ਰੋਜ਼ ਪੜ੍ਹਿਆ ਜਾਂਦਾ ਹੈ। ਅਖ਼ੀਰ ਦੀ ਪਉੜੀ ਅੰਦਰ ਨੂੰ ਘੜਨ ਦੀ ਹੈ। ਸੱਤ ਗੁਣ ਜਿਸ ਬੰਦੇ ਵਿਚ ਪ੍ਰਵੇਸ਼ ਕਰ ਜਾਣ ਤਾਂ ਸੱਚ ਜਾਣਿਉ, ਉਸਦੇ ਅੰਦਰ ਅੰਮ੍ਰਿਤ ਢੱਲਦਾ ਹੈ। ਅਸੀਂ ਪੜਦੇ ਹਾਂ-

*ਜਤੁ ਪਾਹਾਰਾ ਧੀਰਜ ਸੁਨਿਆਰੁ॥*

(ਜਪੁਜੀ ਸਾਹਿਬ)

ਪਹਿਲੀ ਗੱਲ ਜੇ ਤੂੰ ਅੰਦਰ ਢਾਲਣਾ ਚਾਹੁੰਦਾ ਹੈਂ ਤਾਂ ਉਹ ਦੁਕਾਨ ਬਣਾਈਂ ਜੱਪ ਦੀ, ਜਿੱਥੇ ਸੋਨਾ ਢਾਲਣ ਵਾਲਾ ਬੈਠਾ ਹੈ। ਆਪਣੇ ਉੱਚੇ ਆਚਰਨ ਨੂੰ ਤੂੰ ਪਹਾਰਾ ਬਣਾ ਤੇ ਗੁਰਮੁਖਾ! ਲੁਹਾਰ ਵਰਗੀ ਬਿਰਤੀ ਨਹੀਂ, ਸੋਨਾ ਘੜਨ ਵਾਲੇ ਸੁਨਿਆਰ ਵੀਰ ਵਰਗੀ ਬਿਰਤੀ ਬਣਾ। ਲੁਹਾਰ ਦੀ ਬਿਰਤੀ ਨਾਲ ਸੋਨਾ ਨਹੀਂ ਘੜਿਆ ਜਾਂਦਾ। ਸੋਨਾ ਤਾਂ ਉਹੀ ਘੜੇਗਾ ਜਿਹੜਾ ਧੀਰਜ ਨੂੰ ਅੰਦਰ ਲੈ ਕੇ ਬੈਠਾ ਹੈ। ਉਹ ਸਾਰਾ ਦਿਨ ਸੋਨੇ ਦੇ ਕੰਮ ਉੱਤੇ ਕਾਰੀਗਰੀ ਕਰੀ ਜਾਂਦਾ ਹੈ, ਪਰ ਕਦੀ ਉਤਾਵਲਾ ਨਹੀਂ ਹੁੰਦਾ। ਉਸਨੂੰ ਪਤਾ ਹੈ ਕਿ ਮੇਰੇ ਧੀਰਜ ਨਾਲ ਘੜੇ ਹੋਏ ਗਹਿਣੇ ਦੀ ਕੀਮਤ ਬਾਜ਼ਾਰ ਵਿਚ ਜ਼ਰੂਰ ਪੈਣੀ ਹੈ। ਜੇ ਧੀਰਜ ਦੇਖਣਾ ਹੈ ਤਾਂ ਬਾਬਾ ਫ਼ਰੀਦ ਸਾਹਿਬ ਜੀ ਦਾ ਦੇਖੋ, ਕਿਉਂਕਿ ਗੁਰੂ ਗ੍ਰੰਥ ਸਾਹਿਬ ਦੇ ਵਿਚ ਸਭ ਤੋਂ ਪਹਿਲੇ ਭਗਤ ਫ਼ਰੀਦ ਸਾਹਿਬ ਜੀ ਹਨ। ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਪਹਿਲੇ ਜਿਹੜੇ ਬਚਨ ਭਗਤਾਂ ਦੇ ਸ਼ੁਰੂ ਹੁੰਦੇ ਹਨ ਤਾਂ ਕਬੀਰ ਜੀ ਦੇ ਆਉਂਦੇ ਹਨ, ਪਰ ਜੇ ਇਤਿਹਾਸਕ ਪੱਖੋਂ ਦੇਖੀਏ ਤਾਂ ਸਭ ਤੋਂ ਪੁਰਾਤਨ ਭਗਤ ਬਾਬਾ ਫ਼ਰੀਦ ਜੀ ਹਨ, ਜਿਨ੍ਹਾਂ ਦਾ ਆਗਮਨ ਸੰਨ 1173 ਦਾ ਹੈ। ਉਸ ਮਹਾਂਪੁਰਸ਼ ਦਾ ਅੰਦਰ ਦਾ ਧੀਰਜ ਬਹੁਤ ਹੈ।

*ਜਪਹੁ ਤ ਏਕੋ ਨਾਮਾ॥*

ਇਕ ਨਾਮ ਜੱਪੀਂ। ਨਾਮ ਨਾ ਰੋਜ਼ ਬਦਲੀਂ। ਇਕ ਨਾਮ ਜੋ ਗੁਰੂ ਨੇ ਤੈਨੂੰ ਦ੍ਰਿੜ੍ਹ ਕਰਾਇਆ ਹੈ, ਜੋ ਗੁਰਮਤਿ ਨਾਮ ਹੈ।

*ਜਪਹੁ ਤ ਏਕੋ ਨਾਮਾ॥*
*ਅਵਰਿ ਨਿਰਾਫਲ ਕਾਮਾ॥*

(ਅੰਗ ੭੨੮)

ਧੰਨ ਗੁਰੂ ਨਾਨਕ ਸਾਹਿਬ! ਕਿਵੇਂ ਜਪੀਏ ? ਕਹਿਣ ਲੱਗੇ ਆ ਮੈਂ ਤੈਨੂੰ ਜੱਪਣ ਦਾ ਤਰੀਕਾ ਦੱਸਾਂ। ਕਹਿਣ ਲੱਗੇ, ਭਾਂਡਾ ਧੋਤਾ ਹੈ। ਜਦੋਂ ਦੁੱਧ ਰਿੜਕਿਆ ਜਾਂਦਾ ਹੈ ਤਾਂ ਪਹਿਲੀ ਗੱਲ, ਉਸਦੇ ਵਿਚ ਲੱਕੜ ਦੀ ਮਧਾਣੀ ਦਾ ਫੁੱਲ ਪਾਇਆ ਜਾਂਦਾ ਹੈ। ਫਿਰ ਹੱਥ ਦੇ ਵਿਚ ਦੋ ਲੱਕੜ ਦੀਆਂ ਗੁੱਲੀਆਂ ਰੱਸੀ ਨਾਲ ਨੇਪਰੇ ਨਾਲ ਬੰਨ੍ਹੀਆਂ ਹੋਣ। ਕਹਿੰਦੇ ਹਨ, ਜਿਸ ਸੁਆਣੀ ਨੇ ਦੁੱਧ ਵਿਚੋਂ ਤੱਤ ਪੈਦਾ ਕਰਨਾ ਹੈ, ਉਹ ਕਦੀ ਵੀ ਆਪਣੇ ਹੱਥ ਵਿਚੋਂ ਲੱਕੜ ਦੀਆਂ ਟਿੱਬੀਆਂ ਨੂੰ ਤਿਆਗਦੀ ਨਹੀਂ ਜਿੰਨੀ ਦੇਰ ਤੱਕ ਮੱਖਣ ਬਾਹਰ ਨਾ ਆ ਜਾਏ।

ਗੁਰਮੁਖਾ ! ਇਸ ਮਨ ਨੂੰ ਟਿੱਬੀਆਂ ਦੀ ਤਰ੍ਹਾਂ ਘੁੱਟ ਕੇ ਫੜ ਲੈ, ਇਸ ਤਰੀਕੇ ਨਾਲ ਸੱਜਣਾ ਨਾਮ ਜੱਪੀਂ। ਜੇ ਜੱਪਾਂਗੇ ਤਾਂ ਪਿਆਰਿਓ ! ਰੱਸ ਜ਼ਰੂਰ ਆਵੇਗਾ। ਵਾਹਿਗੁਰੂ ਕ੍ਰਿਪਾ ਕਰੇ, ਜੱਪਣਾ ਸਾਡੀ ਰਸਨਾ 'ਤੇ ਸ਼ੁਰੂ ਹੋਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



## ਸੰਪਾਦਕ



**ਭਾਈ ਪਰਮਜੀਤ ਸਿੰਘ ਖ਼ਾਲਸਾ**
ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ

ਦਰਸ਼ਨਾਂ ਦੀ ਜੁਗਤਿ
ਗੁਰੂ ਪਰਮੇਸੁਰੁ ਪੂਜੀਐ
ਸਤਿਗੁਰ ਕੀ ਸੇਵਾ ਊਤਮ ਹੈ
ਗੁਰਮੁਖਾ ਕੇ ਮੁਖ ਉਜਲੇ
ਮਹਿਮਾ ਸਾਧੂ ਸੰਗ ਕੀ
ਮਾਇਆ ਮੋਹ ਦੁਖੁ ਸਾਗਰੁ ਹੈ
ਹਰਿ ਮੰਦਰੁ ਹਰਿ ਸਾਜਿਆ
ਦੇਹੁ ਸਜਣ ਅਸੀਸੜੀਆ

ISBN 81-7601-933-0



